# ਸੱਜਰੇ ਹੰਝੂ




ਟ੍ਰੇ: ਮਾ: ਰਜਿਸਟਰਡ ੧੦੦੬੦੪

— ਲੇਖਕ —

## ਗਿਆਨੀ ਸੋਹਣ ਸਿੰਘ 'ਸੀਤਲ'

(ਸਿੱਖ ਹਿਸਟੋਰੀਅਨ)

ਕਰਤਾ—'ਸਿੱਖ ਰਾਜ ਕਿਵੇਂ ਗਿਆ ?', 'ਵਹਿੰਦੇ ਹੰਝੂ', 'ਸੀਤਲ ਕਿਰਣਾਂ', 'ਦੁਖੀਏ ਮਾਂ ਪੁੱਤ' ਆਦਿ ।

ਮਿਲਣ ਦੇ ਪਤੇ:—

**੧. ਸੀਤਲ ਪੁਸਤਕ ਭੰਡਾਰ**

ਧ...ਪੁਰਾ, ਸੜਕ ਸਮਰਾਲਾ, ਲੁਧਿਆਣਾ

**੨. ਮਾਸਟਰ ਸ਼ੇਰ ਸਿੰਘ ਖ਼ਜ਼ਾਨ ਸਿੰਘ**

ਬਾਜ਼ਾਰ ਗੁਰੂ ਰਾਮਦਾਸ ਨਿਵਾਸ, ਅੰਮ੍ਰਿਤਸਰ

ਛੇਵੀਂ ਵਾਰ

ਮੁਲ ੧॥)

ਪ੍ਰਕਾਸ਼ਕ:-ਗਿਆਨੀ ਸੋਹਣ ਸਿੰਘ 'ਸੀਤਲ'
ਮਾਲਕ ਸੀਤਲ ਪੁਸਤਕ ਭੰਡਾਰ,
ਧਰਮ ਪੁਰਾ, ਸੜਕ ਸਮਰਾਲਾ, ਲੁਧਿਆਣਾ

---

ਪਹਿਲੀ ਵਾਰ ਜੁਲਾਈ ੧੯੪੪ ਈ:
ਛੇਵੀਂ ਵਾਰ ਨਵੰਬਰ ੧੯੫੮ ਈ:



---

ਗੁਰੂ ਰਾਮਦਾਸ ਪ੍ਰਿੰਟਿੰਗ ਪ੍ਰੈਸ, ਕਟੜਾ ਜਲ੍ਹਿਆਂ ਵਾਲਾ, ਅੰਮ੍ਰਿਤਸਰ,
ਵਿਚ ਸ੍ਰਦਾਰ ਸਮੀਅਤ ਸਿੰਘ ਪ੍ਰਿੰਟਰ ਦੇ ਯਤਨ ਨਾਲ ਛਪੇ ॥

# ਤਤਕਰਾ

# ਸੱਜਰੇ ਹੰਝੂ

ਮੇਰੀ ਪਿਆਰੀ ਬੋਲੀ

ਐ ਮਾਤ-ਪੰਜਾਬੀ

ਕੁਝ ਸੱਜਰੇ ਹੰਝੂ

ਇਹ ਤੇਰੀ ਭੇਟਾ

'ਸੀਤਲ'

# ਤੇਰਾ ਦਰ

ਅੰਮ੍ਰਿਤ ਵੇਲਾ ਯਾਦ ਕਿਸੇ ਦੀ,
ਆਪੂੰ ਮੁੜ ਮੁੜ ਆਵੇ।
ਮੰਦਰ ਦੇ ਵਿਚ ਬੌਰਾ ਕੋਈ,
ਬੈਠਾ 'ਆਸਾ' ਗਾਵੇ।
ਤਾਰ, ਸਤਾਰ, ਸਤਾਰ ਕਿਸੇ ਦੀ,
'ਨਾਨਕ, ਨਾਨਕ' ਕਰਦੀ,
ਅੰਮ੍ਰਿਤ ਬਾਣੀ ਕੰਨਾਂ ਰਾਹੀਂ,
ਦਿਲ ਨੂੰ ਖਿੱਚਾਂ ਪਾਵੇ।
ਖੁਲ੍ਹਾ ਦਰ ਹਰਦਮ, ਹਰ ਬਦਲੇ,
ਹਰ ਕੋਈ ਆਵੇ ਜਾਵੇ।
ਨਾ ਕੋਈ ਪੁਛੇ ਨਾ ਕੋਈ ਦੱਸੇ,
ਨਾ ਕੋਈ ਅਟਕਾਵੇ।
ਚੰਗੇ-ਮੰਦੇ ਬੁਰੇ-ਭਲੇ ਦੀ,
ਸਭ ਦੀ ਹੋਇ ਸਮਾਈ।

'ਨਾ ਕੋ ਬੈਰੀ ਨਹੀ ਬਿਗਾਨਾ,'
ਹਰ ਕੋਈ ਆਦਰ ਪਾਵੇ ।
ਇਕ ਅਦਨਾ ਕੰਗਲਾ ਮੰਦ-ਹਾਲਾ,
ਰੋ ਰੋ ਨੂਰ ਗੁਆਇਆ ।
ਦਰ ਦਰ ਰੁਲ ਰੁਲ ਧੱਕੇ ਖਾ ਖਾ,
ਇਸ ਦਰ ਆਖ਼ਰ ਆਇਆ ।
ਜਿਸ ਨੂੰ 'ਨੀਚ ਨੀਚ' ਕਹਿ ਕੋਈ,
ਨੇੜੇ ਛੂਹਣ ਨਾ ਦੇਂਦਾ,
ਇਸ ਮੰਦਰ ਦੇ ਵਾਸੀ ਉਸ ਨੂੰ,
ਘੁਟ ਛਾਤੀ ਨਾਲ ਲਾਇਆ ।

੨੫-੧੦-੨੩

# ਗੁਰੂ ਨਾਨਕ ਪਿਆਰੇ

ਬੀਤਿਆ ਹੁਨਾਲ, ਆਈ ਰੁੱਤ ਹੈ ਸ਼ਿਆਲੇ ਦੀ।
ਠੰਢੀ ਠੰਢੀ ਪੌਣ ਨਾਲ ਲਹਿਰ ਪੈਂਦੀ ਪਾਲੇ ਦੀ।
ਤਪਦੀ ਹੈ ਰਹਿੰਦੀ ਤਾਂ ਵੀ ਹਿਕ ਮਤਵਾਲੇ ਦੀ।
ਸੀਨੇ ਵਿਚ ਗਰਮੀ ਹੈ ਖ਼ੂਨ ਦੇ ਉਬਾਲੇ ਦੀ।
ਨੂਰੀ ਮੁੱਖ ਵਾਲੇ ! ਆਣ ਪ੍ਰੇਮ-ਪਾਣੀ ਪਾਵਣਾ।
ਨਾਨਕ ਪਿਆਰੇ ਗੁਰੂ ! ਸਾਡੇ ਅੱਜ ਆਵਣਾ।

ਲੋਕੀਂ ਕਹਿੰਦੇ, ਪੱਤ-ਝੜ, ਆਖਾਂ ਮੈਂ, ਬਹਾਰ ਆ।
ਸੀਨੇ ਮੇਰੇ ਵਿਚ ਵੇਖ ਖਿੜੀ ਗੁਲਜ਼ਾਰ ਆ।
ਬਿਰਹੋਂ ਦੀ ਭੱਠੀ ਮੇਰਾ ਦਿਲ ਅੰਗਿਆਰ ਆ।
ਨਹੀਂ ਜੀ, ਇਹ ਤਾਂ ਖਿੜੇ ਹੋਏ ਫੁੱਲ ਨੇ ਪਿਆਰ ਆ।
ਸੱਧਰਾਂ ਦਾ ਹਾਰ ਅੱਜ ਤੇਰੇ ਗਲ ਪਾਵਣਾ।
ਨਾਨਕ ਪਿਆਰੇ ਗੁਰੂ ! ਸਾਡੇ ਅੱਜ ਆਵਣਾ।

ਬਾਲਾਂ ਨਾਲ ਸੈਂ ਤੂੰ ਜਿਵੇਂ ਖੇਡਦਾ ਤੇ ਹੱਸਦਾ।
ਓਹਾ ਮੁੱਖ ਨੂਰੀ ਮੇਰੀ ਅੱਖੀਆਂ 'ਚ ਵੱਸਦਾ।
ਦਿਨੋਂ-ਦਿਨ ਜਾਂਦਾ ਪ੍ਰੇਮ ਦਿਲ ਵਿਚ ਧਸਦਾ।
ਪੋਸਤ ਦੇ ਨਸ਼ੇ ਵਾਂਗ ਰੋਮ ਰੋਮ ਰਸਦਾ।
ਲੱਗੀਆਂ ਪਰੀਤੀਆਂ ਨੂੰ ਤੋੜ ਨਹੀਂ ਜਾਵਣਾ।
ਨਾਨਕ ਪਿਆਰੇ ਗੁਰੂ ! ਸਾਡੇ ਅੱਜ ਆਵਣਾ।

ਸਾਡੀ ਪੈਲੀ ਵਿਚ ਮਾਹੀਆ ! 'ਕੇਰਾਂ ਮੱਝੀਂ ਚਾਰ ਜਾ ।
ਹਰੀ ਨੂੰ ਉਜਾੜ ਜਾ ਤੇ ਉੱਜੜੀ ਸੁਆਰ ਜਾ ।
ਡੁੱਬੀ ਜਾਂਦੀ ਬੇੜੀ ਭੋਲੇ ਜੱਟ ਦੀ ਵੀ ਤਾਰ ਜਾ ।
ਭੂਰੀ ਸੁੱਟ ਵਣ ਛਾਵੇਂ ਧੁੱਪ ਵੀ ਗੁਜ਼ਾਰ ਜਾ ।
ਸੱਪ ਤੋਂ ਕਰਾਕੇ ਛਾਇਆ, 'ਰਾਏ' ਭਰਮਾਵਣਾ ।
ਨਾਨਕ ਪਿਆਰੇ ਗੁਰੂ ! ਸਾਡੇ ਅੱਜ ਆਵਣਾ ।
'ਖਰੇ ਸੌਦੇ' ਕਰਨਿਆਂ ! ਜੇ ਬਾਪ ਘਰੋਂ ਮਾਰਿਆ ?
ਓਥੇ ਕੀ ਜਵਾਬ ਦੇਸੇਂ ? ਰੱਬ ਦੇ ਸੁਆਰਿਆ ।
ਚੱਲ, ਹੱਟ ਮੱਲ ਸੁਲਤਾਨ ਪੁਰ ਪਿਆਰਿਆ !
ਪ੍ਰੇਮ-ਸੌਦਾ ਲੈਣੈ, ਹੱਟੀ ਖੁਹਲ ਵਣਜਾਰਿਆ !
ਤੇਰੀ ਹੱਟੀ ਆਕੇ ਅਸਾਂ ਘੱਟ ਨਾ ਲਿਜਾਵਣਾ ।
ਨਾਨਕ ਪਿਆਰੇ ਗੁਰੂ ! ਸਾਡੇ ਅੱਜ ਆਵਣਾ ।
ਏਧਰ ਨਾ ਜਾਵੀਂ, ਠੱਗ, ਠੱਗ ਲਊਗਾ ਰਾਹੀਆ ।
'ਸੱਜਣ' ਦੇ ਨਾਂ ਦੀ ਮੱਚੀ ਹੋਈ ਜੀ ਦੁਹਾਈ ਆ ।
ਕਈਆਂ ਸੱਜਣਾਂ ਨੇ ਪਤ ਓਸ ਤੋਂ ਲੁਹਾਈ ਆ ।
ਠੱਗਾਂ ਤਾਈਂ ਠੱਗਣਾ ਕੀ ਜਾਣਦਾ ਏਂ ? ਮਾਹੀਆ !
ਤਾਂ ਤਾਂ ਫਿਰ 'ਕੇਰਾਂ 'ਕੌਡੇ' ਵੱਲੇ ਵੀ ਹੋ ਜਾਵਣਾ ।
ਨਾਨਕ ਪਿਆਰੇ ਗੁਰੂ ! ਸਾਡੇ ਅੱਜ ਆਵਣਾ ।
ਝੱਲਿਆ ਨਾ ਜਾਵੇ ਦੁੱਖ ਭੁੱਖ ਹੈਂਸਿਆਰੀ ਦਾ ।
ਅੱਕ ਖਾਣੇ ਪੈ ਗਏ, ਇਹ ਸੁਆਦ ਤੇਰੀ ਯਾਰੀ ਦਾ ।
ਮਰ ਗਏ ਤਿਹਾਏ, ਕੇਹਾ ਦਿਲ ਹੈ ਕੰਧਾਰੀ ਦਾ ।
ਸੁੱਕ ਜਾਏ ਹੌਜ਼ ਰੱਬਾ ! ਵਲੀ ਦੀ ਅਟਾਰੀ ਦਾ ।

ਪੱਥਰਾਂ 'ਚੋਂ ਕੱਢ ਘੁੱਟ ਪਾਣੀ ਤਾਂ ਪਿਆਵਣਾ।
ਨਾਨਕ ਪਿਆਰੇ ਗੁਰੂ ! ਸਾਡੇ ਅੱਜ ਆਵਣਾ।

ਪੱਥਰਾਂ 'ਤੇ ਪੰਜਿਆਂ ਨੇ ਕੋਈ ਰੂਹਾਂ ਛਲੀਆਂ।
ਤੇਰੀ ਯਾਦ ਵਿਚ ਕੰਧਾਂ ਅਜੇ ਤਕ ਖਲੀਆਂ।
ਤੂੰਹੀਂ ਤੂੰਹੀਂ ਕਰਨ ਕਰਤਾਰ ਪੁਰ ਦੀ ਗਲੀਆਂ।
ਰੇਠੇ ਹੇਠ ਸਿੱਧ ਬੈਠੇ ਪਾਂਵਦੇ ਨੇ ਜੱਲੀਆਂ।
ਮਿੱਠੇ ਰੇਠਿਆਂ ਦਾ ਜ਼ਰਾ ਸੁਆਦ ਤਾਂ ਚਖਾਵਣਾ।
ਨਾਨਕ ਪਿਆਰੇ ਗੁਰੂ ! ਸਾਡੇ ਅੱਜ ਆਵਣਾ।

ਭੇਰੀਆਂ ਤਾਂ ਦੱਸਾਂ ਬਗ਼ਦਾਦ ਵਿਚ ਪੈਂਦੀਆਂ।
'ਐਥੇ ਵੱਸੇ ਬਾਬਾ' ਕੰਧਾਂ ਮੱਕੇ ਦੀਆਂ ਕਹਿੰਦੀਆਂ।
ਤੇਰੇ ਨੂਰ ਦੀਆਂ ਝਲਕਾਂ ਗੰਗਾ ਵਿਚ ਪੈਂਦੀਆਂ।
ਲੁਕੀਆਂ ਲੁਕਾਈਆਂ ਕਰਾਮਾਤਾਂ ਨਾਹੀਂ ਰਹਿੰਦੀਆਂ।
ਇਹ ਵੀ ਕਰਾਮਾਤ, 'ਕੇਰਾਂ ਸਾਨੂੰ ਤਾਰ ਜਾਵਣਾ।
ਨਾਨਕ ਪਿਆਰੇ ਗੁਰੂ ! ਸਾਡੇ ਅੱਜ ਆਵਣਾ।

ਤੇਰੇ ਚੋਜ ਵੇਖ ਵੇਖ 'ਸੀਤਲ' ਦੀ ਅੱਖੀਆਂ।
ਹੋਈਆਂ ਤੇਰੇ ਜੋਗੀਆਂ, ਨਾ ਰਹਿੰਦੀਆਂ ਨੇ ਰੱਖੀਆਂ।
ਬਿਰਹੋਂ ਸੁਗਾਤਾਂ, ਇਹਨਾਂ ਦਿੱਤੀਆਂ, ਮੈਂ ਚੱਖੀਆਂ।
ਮੋਹ ਲਿਆ ਏ ਮਨ ਤੇਰੀਆਂ ਨੂਰਾਨੀ ਅੱਖੀਆਂ।
ਚਰਨ ਛੁਹਾ ਕੇ ਤਪੇ ਸੀਨੇ ਠੰਢ ਪਾਵਣਾ।
ਨਾਨਕ ਪਿਆਰੇ ਗੁਰੂ ! ਸਾਡੇ ਅੱਜ ਆਵਣਾ।

੧-੧੦-੩੧

## 'ਕੁਰਬਾਨੀ ਦਾ ਜਨਮ'

ਨਾਹੀਂ ਜਿਉਣ ਦੀ ਚਾਹ ਨਾ ਮੌਤ ਦਾ ਡਰ,
ਰਾਜ਼ੀ ਰਜ਼ਾ 'ਤੇ ਰੱਬ ਦੇ ਯਾਰ ਰਹਿੰਦੇ।
ਦੁੱਖ, ਸੁੱਖ ਤੇ ਸੁਰਗ ਤੇ ਨਰਕ ਅੰਦਰ,
ਦਰਸ਼ਨ ਯਾਰ ਦੇ ਦੇ ਤਲਬਗਾਰ ਰਹਿੰਦੇ।
ਲਾਹਕੇ ਇਕ ਇਸ਼ਾਰੇ 'ਤੇ ਖਲ ਦੇਵਣ,
ਭਾਣਾ ਮੰਨਕੇ ਯਾਰ ਅਨੁਸਾਰ ਰਹਿੰਦੇ।
ਪਾ ਕੇ ਹੁਕਮ ਪਿਆਰੇ ਦੇ ਸੇਵਕਾਂ ਦਾ,
ਜਿਉਂਦੇ ਸੜਨ ਦੇ ਲਈ ਤਿਆਰ ਰਹਿੰਦੇ।

ਸੜਦੀ ਲੋਹ ਦੀ ਹਿਕ 'ਤੇ ਨੂਰ ਰੱਬੀ,
ਤੱਕ ਕੇ, ਕਥਾ ਕੋਹਤੂਰ ਦੀ ਯਾਦ ਆਈ।
ਲੰਬੂ ਸਿਰੋਂ ਉੱਚੇ ਹੋ ਕੇ ਨਿਕਲੇ ਜਾਂ,
ਭੁੱਲੀ ਸੂਲੀ ਮਨਸੂਰ ਦੀ ਯਾਦ ਆਈ।

ਕਿਸੇ ਸੁਹਲ ਨੇ ਤੱਤਿਆਂ ਰੇਤਿਆਂ ਨੂੰ,
ਫੁੱਲ ਯਾਰ ਦੇ ਸਮਝਕੇ ਸਹਿ ਜਾਣਾ।
ਸਿਦਕ ਵਾਲਿਆਂ, ਉਬਲਦੀ ਦੇਗ ਅੰਦਰ,
ਸਮਝ ਗੋਦ ਪਿਆਰੇ ਦੀ ਬਹਿ ਜਾਣਾ।
ਸਬਰ ਵਾਲਿਆਂ ਨੈਣਾਂ ਦੇ ਹੰਝੂਆਂ ਜਿਉਂ,
ਭਰ ਕੇ ਛਾਲਿਆਂ ਫਿਸਣੋਂ ਰਹਿ ਜਾਣਾ।
ਉਹਨਾਂ ਨਿੱਕਿਆਂ ਨਿੱਕਿਆਂ ਹੀਰਿਆਂ ਨੇ,
ਨੂਰ ਲਾਲ ਦਾ ਵੇਖ ਕੇ ਛਹਿ ਜਾਣਾ।

ਜ਼ੱਰੇ ਰੇਤ ਦੇ ਚਮਕਣੇ ਛਾਲਿਆਂ 'ਤੇ;
ਮੋਤੀ ਜ਼ਰੀ 'ਤੇ ਖਿਲਰੇ ਰਾਣੀਆਂ ਦੇ।
ਜਾਂ ਫਿਰ ਰਾਤ ਨੂੰ ਅੰਬਰੀ ਤਾਰਿਆਂ ਦਾ,
ਵਿਚ ਡਲ੍ਹਕਣਾ ਛੰਭਾਂ ਦੇ ਪਾਣੀਆਂ ਦੇ।

ਸੋਮਾ ਜ਼ਿੰਦਗੀ ਦਾ ਮੌਤ ਗੁਫਾ ਅੰਦਰ,
ਕਿਸੇ ਲੱਭਿਆ ਰਾਵੀ ਦੀ ਧਾਰ ਵਿੱਚੋਂ।
ਕਿਸੇ ਸੁਹਣੇ ਦੇ ਤੀਰ ਦੀ ਨੋਕ ਵਿੱਚੋਂ,
ਕਿਸੇ ਪਿਆਰੇ ਦੀ ਤੇਗ਼ ਦੇ ਵਾਰ ਵਿੱਚੋਂ।
ਜਾ ਕੇ ਕਹੋ ਸਿਕੰਦਰ ਨੂੰ ਕਿਉਂ ਭਟਕੇ ?
ਚਾਨਣ ਮਿਲੂ ਨਾ ਧੁੰਦਲੀ ਗ਼ਾਰ ਵਿੱਚੋਂ।
ਏਥੇ ਕੋਧਰੇ ਦੇ ਵਿੱਚੋਂ ਦੁੱਧ ਸਿੰਮੇ,
ਅੰਮ੍ਰਿਤ ਬਰਸਦਾ ਖੰਡੇ ਦੀ ਧਾਰ ਵਿੱਚੋਂ।

ਆ ਕੇ ਏਸ ਦਰਬਾਰ ਦੇ ਵਿਚ 'ਸੀਤਲ',
ਸ਼ਾਨ ਵਾਲਿਆਂ ਨੂੰ ਸ਼ਾਨ ਭੁੱਲ ਜਾਵੇ।
ਸੱਤਾਂ ਪੀੜ੍ਹੀਆਂ ਦੀ ਜੱਦੀ ਬਾਦਸ਼ਾਹੀ,
ਪਾਟੀ ਗੋਦੜੀ ਦੇ ਨਾਲ ਤੁੱਲ ਜਾਵੇ।

ਆਪਣੇ ਸਬਰ-ਸੰਤੋਖ ਨੂੰ ਤੋਲ ਦਿੱਤਾ,
ਪਿਆਰੇ ਰੱਬ ਦੇ ਜ਼ੁਲਮ-ਤਲਵਾਰ ਦੇ ਨਾਲ।
ਜ਼ੋਰ, ਜ਼ਬਰ, ਹੰਕਾਰ 'ਤੇ ਫ਼ਤਹਿ ਪਾਈ,
ਅੱਲਾਹ ਵਾਲਿਆਂ ਸ਼ਾਂਤੀ ਹਥਿਆਰ ਦੇ ਨਾਲ।
ਕਿਲ੍ਹਾ ਵੈਰ-ਵਿਰੋਧ ਦਾ ਢਾਹ ਦਿੱਤਾ,
ਰੱਬੀ ਨੂਰ ਨੇ ਪ੍ਰੇਮ ਪਿਆਰ ਦੇ ਨਾਲ।
ਖ਼ੁਦੀ, ਦ੍ਵੈਤ, ਵਡੱਪ ਤੇ ਕਾਇਰਤਾ ਨੂੰ,
ਰਹੜ ਛੱਡਿਆ ਰਾਵੀ ਦੀ ਧਾਰ ਦੇ ਨਾਲ।

ਲਿਆ ਜਨਮ ਕੁਰਬਾਨੀ ਨੇ ਦੇਗ ਵਿੱਚੋਂ,
ਤੇਗ ਜ਼ੁਲਮ ਦੀ ਵਿੱਚੋਂ ਭਲਾਈ ਨਿਕਲੀ।
'ਸੀਤਲ' ਜੀ ਇਕ ਉਲਟੀ ਤਾਸੀਰ ਵੇਖੀ,
ਲੋਹ ਦੇ ਸਾੜ ਵਿੱਚੋਂ ਸੀਤਲਤਾਈ ਨਿਕਲੀ।

੧੫—੬—੩੪

## ਹਿੰਦ ਦੀ ਚਾਦਰ

ਯਾਦ ਰੜਕਦੀ ਏ, ਅਤੇ ਰੜਕਦੀ ਰਹੂ,
ਦਰਦੀ ਦਿਲਾਂ ਦੇ ਵਿਚ ਉਪਕਾਰ ਵਾਲੀ।
ਵੱਸੇ ਨੇਤਰਾਂ ਵਿਚ ਤਸਵੀਰ ਹਰਦਮ,
ਆਗੂ ਹਿੰਦ ਦੇ ਨਾਵੇਂ ਅਵਤਾਰ ਵਾਲੀ।
ਇਕਧਰ ਕੂਕ ਸਤਾਇਆਂ ਦੀ ਪਵੇ ਕੰਨੀਂ,
ਇਕਧਰ ਲਿਸ਼ਕਦੀ ਤੇਗ ਸਰਕਾਰ ਵਾਲੀ।
ਇਕਧਰ ਕੁਲ ਸੰਸਾਰ ਦੀਆਂ ਤਾਕਤਾਂ ਸੀ,
ਇਕਧਰ ਜੋਤ ਸੀ ਇਕ ਕਰਤਾਰ ਵਾਲੀ।

ਗੱਲਾਂ ਨਾਲ ਤਾਂ ਬਣਨ ਹਜ਼ਾਰ ਲੀਡਰ,
ਔਖੀ ਬਣੀ 'ਤੇ ਸੁਣੇ ਫ਼ਰਿਆਦ ਕੋਈ।
ਉੱਜੜੇ ਕਿਨ੍ਹਾਂ ਦੇ ਘਰ ਵਸਾਉਣ ਬਦਲੇ,
ਝੁੱਗਾ ਆਪਣਾ ਕਰੇ ਬਰਬਾਦ ਕੋਈ।

ਓਸ ਸਮੇਂ ਸੀ ਲੋੜ,. ਜੋ ਜਾਨ ਦੇਕੇ,
ਜਾਨ ਮੁਰਦਿਆਂ ਦੇ ਵਿਚ ਪਾ ਦੇਵੇ।
ਬੁਝੀ ਸ਼ਮ੍ਹਾਂ ਆਜ਼ਾਦੀ ਦੀ ਫੇਰ ਮੁੜ ਕੇ,
ਪਾ ਕੇ ਖ਼ੂਨ ਦਾ ਤੇਲ ਜਗਾ ਦੇਵੇ।
ਪਰਾਧੀਨਗੀ ਵਿਚ ਜਿਉਂਦੇ-ਮੁਰਦਿਆਂ ਨੂੰ,
ਮਰਨਾ ਜਿਉਂਦਿਆਂ ਵਾਂਗ ਸਿਖਾ ਦੇਵੇ।
ਲੈਕੇ ਝੰਡਾ ਕੁਰਬਾਨੀ ਦਾ ਵਧੇ ਅੱਗੇ,
ਸਾਰੇ ਦੇਸ ਦੀ ਕਾਇਆਂ ਪਲਟਾ ਦੇਵੇ।

ਕਿਸੇ ਸੁਣੀ ਗ਼ਰੀਬਾਂ ਦੀ ਕੂਕ ਨਾ ਜਾਂ,
ਨਾ ਕੋਈ ਡਿੱਗਿਆਂ ਦਾ ਮਦਦਗਾਰ ਬਣਿਆ।
ਤਾਂ ਗ਼ੁਲਾਮ, ਨਿਮਾਣੇ, ਨਿਓਟਿਆਂ ਦਾ,
ਜੱਗੋ-ਧੱਕਿਆਂ ਦਾ ਤੂੰਹੇਂ ਯਾਰ ਬਣਿਆ।

ਤੇਰੇ ਬਿਨਾਂ ਸੀ ਹਿੰਦ ਦਾ ਕੌਣ ਦਰਦੀ ?
ਦਰਦ ਮੰਦ ਬਣ, ਦਰਦ ਵੰਡਾ ਗਿਓਂ ਤੂੰ।
ਦੁਖੀਆਂ ਵਾਸਤੇ ਆਪ ਸ਼ਹੀਦ ਹੋ ਕੇ,
ਪਿੱਛੇ ਲਹਿਰ ਸ਼ਹੀਦੀ ਚਲਾ ਗਿਓਂ ਤੂੰ।
'ਜੀਵੋ ਅਣਖ ਬਦਲੇ, ਮਰੋ ਅਣਖ ਪਿੱਛੇ,'
ਖ਼ੂਨ ਡੁਹਲਕੇ ਪੂਰਨੇ ਪਾ ਗਿਓਂ ਤੂੰ।
ਜਿਹੜੇ ਘਰੋਂ ਆਜ਼ਾਦੀ ਦੇ ਮਿਲਣ ਗੱਫੇ,
ਉਹ ਕੁਰਬਾਨੀ ਦਾ ਬੂਹਾ ਵਿਖਾ ਗਿਓਂ ਤੂੰ।

ਨਹੀਂ ਕੋਈ ਜਿਉਣ ਗ਼ੁਲਾਮ ਦਾਂ ਜੱਗ ਅੰਦਰ,
ਕੋਈ ਗ਼ੁਲਾਮ ਦਾ ਧਰਮ-ਈਮਾਨ ਨਾਹੀਂ।
ਐਵੇਂ ਮੁਰਦਿਆਂ ਦੀ ਮੌਤ ਮਰਨ ਨਾਲੋਂ,
ਮਹਿੰਗਾ ਦੇਸ ਤੋਂ ਹੋਣ ਕੁਰਬਾਨ ਨਾਹੀਂ।

ਨਾਵੇਂ ਗੁਰੂ ਦੇ ਸਿੱਖ ਅਖਵਾਉਣ ਵਾਲੇ,
ਸਿੱਖਿਆ ਸਿੱਖ ਉਹਦੀ, ਖ਼ਬਰਦਾਰ ਹੋ ਜਾ।
ਜਿਵੇਂ ਧਰਮ ,ਤੇ ਉਹ ਸ਼ਹੀਦ ਹੋਏ,
ਓਵੇਂ ਮਰਨ ਦੇ ਲਈ ਤਿਆਰ ਹੋ ਜਾ।
ਨਹੀਂ'ਗਾ ਸਿੱਖ ਦਾ ਧਰਮ ਗ਼ੁਲਾਮ ਰਹਿਣਾ,
ਆਪਣਾ ਫ਼ਰਜ਼ ਪਛਾਣ, ਹੁਸ਼ਿਆਰ ਹੋ ਜਾ।
ਲੱਤ ਮਾਰ ਗ਼ੁਲਾਮੀ ਦੀਆਂ ਚੂਰੀਆਂ ਨੂੰ,
ਖੁਲ੍ਹੀ ਪੌਣ ਦਾ ਹੁਣ ਤਲਬਗਾਰ ਹੋ ਜਾ।

ਏਸ ਨਿੱਤ ਦੀ ਸਹਿਕਦੀ ਜਾਨ ਨਾਲੋਂ,
ਇਕੋ ਵਾਰ ਸਾਰਾ ਦੁੱਖ ਜਰਨ ਚੰਗਾ।
'ਸੀਤਲ' ਏਸ ਗ਼ੁਲਾਮੀ ਦੇ ਜਿਉਣ ਨਾਲੋਂ,
ਲੱਖਾਂ ਹਿੱਸੇ ਆਜ਼ਾਦੀ ਦਾ ਮਰਨ ਚੰਗਾ।

੮–੧੨–੩੭

## ਦਸਮੇਸ਼ ਗੁਰੂ ਤਾਰਦਾ

ਤਾਰ ਤਾਰ ਸਾਰੰਗੀ ਦੀ ਤਾਰਾਂ ਵਾਂਗ ਇਕ ਹੋ ਕੇ,
ਡਾਰ ਤਾਰ ਕੂਕਾਂ ਪਿਆਰਾ ਅਜੇ ਵੀ ਨਾ ਤਾਰਦਾ।
ਤਾਰਦਾ ਨਾ ਠਾਰਦਾ ਪਿਆਰਦਾ ਪੁਚਕਾਰਦਾ ਨਾ,
ਕਾਹਨੂੰ ਪਿਆ ਐਵੇਂ ਹੈ ਵਿਛੋੜੇ ਵਿਚ ਮਾਰਦਾ।
ਦਰ ਦਰ ਭੌਂਦਿਆਂ ਨੇ ਦਰ ਮਸ੍ਹਾਂ ਲੱਭਿਆ ਏ,
ਕਿੱਥੇ ਚਲੇ ਜਾਈਏ, ਛੱਡ ਦਰ ਦਿਲਦਾਰ ਦਾ।
ਹਾਰ ਕੇ ਤੇ ਅਸੀਂ ਗਲ ਓਸ ਦੇ ਦੇ ਹਾਰ ਹੋਏ,
ਹਾਰ ਲੱਬਾ ਜੱਗ ਤੇ ਉਹ ਅਜੇ ਵੀ ਨਾ ਹਾਰਦਾ।

ਨੀਵੀਂ ਕੀਤੀ ਧੌਣ ਅਸਾਂ, ਅਜੇ ਵੀ ਨਾ ਵਾਰ ਕਰੇ,
ਮੁੜ ਗਿਆ ਮੂੰਹ ਭਾਵੇਂ ਓਸ ਦੀ ਕਟਾਰ ਦਾ।
ਐਵੇਂ ਤਾਂ ਨਹੀਂ ਵਾਰ ਵਾਰ ੨ ਕਰਨੋਂ ਝਿਜਕਦਾ ਉਹ,
ਕੀਤਾ ਸਸੁ ਅੱਗੋਂ 'ਕੇਰਾਂ ਵਾਰ ਤਲਵਾਰ ਦਾ।
ਮਾਰ ਕੇ ਜਿਵਾਲਣੇ ਪਏ ਸੀ ਉਹਨੂੰ ਫੇਰ ਆਪੇ,
ਕੇਸਗੜ੍ਹ ਡਿੱਠਾ ਸੀ ਨਜ਼ਾਰਾ ਦਰਬਾਰ ਦਾ।
ਇੱਕੋ ਵਾਰ ਵਾਰ ਕੀਤੇ, ਆਮ੍ਹੋਂ-ਸਾਂਵ੍ਹੇਂ ਵਾਰ ਹੋ ਗਏ,
ਹਿੱਲਦਾ ਨਾ ਬੱਧਾ ਹੋਇਆ ਪੰਜਾਂ ਦੇ ਪਿਆਰ ਦਾ।

ਵਾਰ ਵਾਰ ਵਿਚ ਵੀ ਹੈ ਹੁੰਦਾ ਮਤਭੇਦ ਬੜਾ,
ਕਈਆਂ ਉੱਤੇ ਕੀਤੇ ਵਾਰ ਕਈਆਂ ਦੇ ਸਹਾਰਦਾ।
ਉਹਦੇ ਉਤੇ ਵਾਰ ਕਰਨ ਵਾਲੇ ਹੀ ਨਿਸ਼ਾਨੇ ਬਣੇ,
ਡਿੰਠਾ ਸੈਦ ਖ਼ਾਨ ਹਾਲ ਹਾਲ ਸੀ ਪੁਕਾਰਦਾ।
ਆਏ ਜੋ ਸ਼ਿਕਾਰ ਕਰਨ, ਹੋਂਵਦੇ ਸ਼ਿਕਾਰ ਡਿੱਠੇ,
ਵਾਹ ਓ ਸ਼ਿਕਾਰੀਆ, ਇਹ ਢੰਗ ਕੀ ਸ਼ਿਕਾਰ ਦਾ।
ਪ੍ਰੇਮ ਦਿਆਂ ਫੱਟਿਆਂ ਦੇ ਨਿੱਤ ਅੱਲੇ ਘਾਹ ਰਹਿੰਦੇ,
ਮੰਨ ਲਿਆ, ਮਿਲ ਜਾਂਦੇ ਫਟ ਤੇਜ਼ ਧਾਰ ਦਾ।

ਆਵੇ ਖਿਤਬਾਰ ਨਾਂ ਤਾਂ ਛਾਤੀ ਮੇਰੀ ਫੋਲ ਵੇਖੋ,
ਫੱਟਿਆ ਪਿਆ ਏ ਦਿਲ ਓਸੇ ਦੀ ਕਟਾਰ ਦਾ।
ਮੌਤ ਅਤੇ ਜ਼ਿੰਦਗੀ ਦੇ ਅੱਧ ਵਿਚ ਰਹਿਣਾ ਪਵੇ,
ਏਹਾ ਹੈ ਸੁਆਦ ਓਸ ਬਾਂਕੇ ਦੇ ਪਿਆਰ ਦਾ।
ਓਸ ਦਿਆਂ ਆਸ਼ਕਾਂ ਨਾਂ ਨਿਭਣ ਨਾ ਮਨਸੂਰ ਜਹੇ,
ਥੱਕ ਖਲੇ ਬੱਸ ਲੈ ਕੇ ਇੱਕੋ ਝੂਟਾ ਦਾਰ* ਦਾ।
ਸਾਨੂੰ ਤਾਂ—ਬਈ!—ਏਸ ਤਰ੍ਹਾਂ ਆਉਂਦਾ ਸੁਆਦ ਨਾਹੀਂ,
ਕਾਹਦੀ ਕੁਰਬਾਨੀ ? ਡਿਠਾ ਮੁਖ ਵੀ ਨਾ ਯਾਰ ਦਾ।

ਛਾਤੀ ਵਿਚ ਛੇਕ ਹੋਵੇ, ਧਾਗੇ 'ਚ ਪਰੁਚਾ ਰਹਾਂ,
ਕਿਆ ਚੰਗਾ ਹੋਵੇ! ਹੋਵਾਂ ਫੁਲ ਉਹਦੇ ਹਾਰ ਦਾ।

---

*ਸੂਲੀ

ਵੱਲ ਕੁਰਬਾਨੀ ਦਾ ਵੀ ਓਸੇ ਨੇ ਈ ਦੱਸਿਆ ਏ,
ਤੋੜ ਦਿੱਤਾ ਮਾਣ ਜਿਨ੍ਹੇ ਮੁਗ਼ਲੀਆ ਸਰਕਾਰ ਦਾ।
ਇਕ ਪੁੱਤ ਮਰੇ, ਜੱਗ ਰੋ ਰੋ ਫਾਵਾ ਹੋਂਵਦਾ ਏ,
ਹੱਸ ਹੱਸ ਸੀ ਨਾ ਕੋਈ ਚਾਰੇ ਪੁੱਤ ਵਾਰਦਾ।
ਪਾਲ ਪਾਲ ਹੱਥੀਂ ਸਾਡੇ ਉੱਤੋਂ ਕੁਰਬਾਨ ਕੀਤੇ,
ਭੁੱਖ ਲਹਿੰਦੀ ਸੀ—ਜੀ-ਮੁੱਖ ਵੇਖਿਆਂ ਜੁਝਾਰ ਦਾ।

ਕੁਲ ਨਾਲੋਂ—ਆਖਦੇ ਨੇ—ਜਾਨ ਹੈ ਪਿਆਰੀ ਹੁੰਦੀ,
ਵਾਰੇ ਪਿਆਰਾ ਜਾਨ ਅਵਤਾਰ ਉਪਕਾਰ ਦਾ।
ਫੁੱਟ ਫੁੱਟ ਨਿਕਲੇ ਪਰੇਮ ਪ੍ਰੇਮ-ਭੌਰਿਆਂ ਲਈ,
ਧਰਮ ਦੀ ਚਟਾਨ ਉੱਤੇ ਸੋਮਾ ਸੀ ਪਿਆਰ ਦਾ।
—ਸੱਚ ਜਾਣੋ—ਸਾਵੋਂ-ਸਾਵੀਂ ਸਿਰ ਤੋਂ ਵੀ ਹੋਵੇ ਜੇ, ਤਾਂ
ਤਾਂ ਵੀ ਮੁੱਲ ਥੋੜਾ ਓਸ ਪਿਆਰੇ ਦੇ ਦੀਦਾਰ ਦਾ।
ਇੱਕ ਸ਼ੁਹਦੀ ਜਿੰਦੜੀ ਦੀ ਗੱਲ ਕੀ ਏ? 'ਸੀਤਲ' ਜੀ,
ਮੈਂ ਤਾਂ ਲੱਖ ਜਿੰਦਾਂ ਓਸ ਜਿੰਦੜੀ ਤੋਂ ਵਾਰਦਾ।

੧੦—੧੨—੩੦

## 'ਮਾਛੀ ਵਾੜੇ ਦੇ ਜੰਗਲ ਵਿਚ'

ਗਾਹੀਆ ! ਚਿਰਾਂ ਦੇ ਸੁਤਿਆ ਜਾਗ ਹੁਣ ਤਾਂ,
ਦਿਲ ਉਛਲਦੈ ਵੇਖ ਇਹ ਹਾਲ ਤੇਰਾ।
ਕੋਮਲ ਪੈਰਾਂ 'ਚ ਜ਼ਖ਼ਮ ਨੇ ਕੰਡਿਆਂ ਦੇ,
ਜਾਮਾ ਭਿੱਜਿਆ ਲਹੂ ਦੇ ਨਾਲ ਤੇਰਾ।
ਮੱਲ ਪਿਆ ਏਂ ਗੋਦ ਉਜਾੜ ਦੀ ਤੂੰ,
ਜਿਵੇਂ ਮਾਉਂ ਨੂੰ ਭੁਲਿਆ ਖ਼ਿਆਲ ਤੇਰਾ।
ਤੈਨੂੰ ਕੰਡਿਆਂ ਤੇ ਸੁਤਾ ਵੇਖ ਤੜਫੇ,
ਬੀਤੇ ਦਿਨਾਂ ਦਾ ਵੱਡਾ ਇਕਬਾਲ ਤੇਰਾ।

ਨੀਂਦਾਂ ਗੂੜ੍ਹੀਆਂ ਤੇਰੀਆਂ ਦੱਸਦੀਆਂ ਨੇ,
ਇਹ ਵੀ ਮਿਲੀ ਤਰਸੇਵੇਂ ਦੀ ਥਾਂ ਤੈਨੂੰ।
ਲਾਡੀਂ ਪਾਲਿਆ ! ਪਾਟ ਜੈ ਦਿਲ ਉਹਦਾ
ਜੇਕਰ ਅੱਜ ਵੇਖੇ ਤੇਰੀ ਮਾਂ ਤੈਨੂੰ

ਕੋਮਲ ਖ਼ਿਆਲ ਤੋਂ ਸਿੱਕ ਤੋਂ ਸੋਹਣਿਆਂ ਵੇ,
ਤੂੰ ਨਹੀਂ ਕੰਡਿਆਂ ਦੀ ਸੇਜੇ ਬਹਿਣ ਜੋਗਾ।
ਤੇਰਾ ਨਰਮ ਸ਼ਰੀਰ ਤਾਂ ਰੱਬ ਜਾਣੇ,
ਹੈਸੀ ਰੇਸ਼ਮਾਂ ਦੇ ਵਿਚ ਰਹਿਣ ਜੋਗਾ।

ਧਰਮ-ਆਤਮਾ, ਸੁਖਾਂ ਦਿਆ ਦਾਤਿਆ ਵੇ,
ਨਹੀਂ ਸੈਂ ਦੁਖਾਂ ਦੇ ਵਹਿਣਾਂ 'ਚ ਵਹਿਣ ਜੋਗਾ।
ਤੂੰ ਤੇ ਦੁਖ ਨੂੰ ਸੁਖ ਕਰ ਜਾਣਦਾ ਏਂ।
ਮੇਰਾ ਦਿਲ ਨਹੀਂ ਵੇਖ ਕੇ ਸਹਿਣ ਜੋਗਾ।

ਟੁਟੇ ਹਾਰ ਦੇ ਮੋਤੀਆਂ ਵਾਂਗ ਸਾਹਿਬਾ!
ਇੱਕ ਇੱਕ ਹੋ ਗਏ ਸਾਰੇ ਲਾਲ ਤੇਰੇ।
ਮਿਲੀ ਦਾਤ ਇਕੱਲ ਤੇ ਦਰਦ ਤੈਨੂੰ,
ਬਣੇ ਦੁਖ ਪੱਕੇ ਭਾਈ ਵਾਲ ਤੇਰੇ।

ਇਹਨਾਂ ਦੁਖਾਂ ਦੀਆਂ ਸਖ਼ਤ ਹਨੇਰੀਆਂ ਵਿਚ,
ਚਾਨਣ ਸਬਰ ਦਾ ਅਜੇ ਵੀ ਝਲਕਦਾ ਏ।
ਕੋਮਲ ਬੁਲ੍ਹੀਆਂ 'ਤੇ ਮੁਸਕਰਾਹਟ ਓਵੇਂ,
ਚੰਦ ਮੁਖੜੇ 'ਤੇ ਨੂਰ ਡਲ੍ਹਕਦਾ ਏ।
ਦਿਲ ਦੀ ਧੜਕਨਾ ਸੀਨੇ ਦਾ ਜੋਸ਼ ਦੱਸੇ,
ਉਮਡ ਉਮਡ ਪੈਂਦਾ ਪਿਆਰ ਖ਼ਲਕ ਦਾ ਏ।
ਕੌਤਕ ਵੇਖ ਇਹ, ਖ਼ੁਸ਼ੀ ਤੇ ਦਰਦ ਮਿਲਵਾਂ,
ਮੇਰੀ ਅਖੀਆਂ ਵਿਚ ਨੀਰ ਛਲਕਦਾ ਏ।

ਸ਼ੇਰਾ ਸੁੱਤਿਆ ! ਅਜੇ ਵੀ ਤੇਗ ਤੇਰੀ,
ਪਈ ਵਿੱਚ ਮਿਆਨ ਦੇ ਫਰਕਦੀ ਏ।
ਜਦੋਂ ਰੋਹ ਵਿਚ ਹਿੱਲੇ ਕਮਾਨ ਤੇਰੀ,
ਅਰਸ਼ ਕੰਬਦਾ ਏ ਦੁਨੀਆਂ ਥਰਕਦੀ ਏ।

ਉੱਠ ਉੱਠ ਮਾਹੀਆ ! ਜੰਗਲ ਜੂਹ ਬੇਲੇ,
ਜਿਨ੍ਹਾਂ ਵਿਚ ਸੁਤੈਂ, ਤੇਰੀ ਸ਼ਾਨ ਦੇ ਨਹੀਂ।
ਤੇਰੇ ਹਿੱਸੇ ਸੀ ਵਾਸ ਅਨੰਦ ਪੁਰ ਦਾ,
ਬੰਜਰ ਲਾਇਕ ਇਹ ਤੇਰੇ ਮਕਾਨ ਦੇ ਨਹੀਂ।
ਦੂਰ ਵਸੋਂ ਤੋਂ ਵਾਸ ਪੰਖੇਰੂਆਂ ਦਾ,
ਰਹਿਣ ਜੋਗ ਇਹ ਥਾਂ ਇਨਸਾਨ ਦੇ ਨਹੀਂ।
ਸੁਹਲ ਫੁਲਾਂ ਤੋਂ ਜਾਨ ਮਲੂਕ ਤੇਰੀ,
ਕੰਡੇ ਸਖਤ-ਦਿਲ ਇਹ ਕਦਰਾਂ ਜਾਣਦੇ ਨਹੀਂ।

ਹੱਛਾ ! ਹੋਰ ਸੌਂ ਲੈ ਘੜੀ ਪਾਂਧੀਆ ਵੇ,
ਮੈਂ ਵੀ ਬੈਠਦਾ ਹਾਂ ਤੇਰੀ ਯਾਦ ਦੇ ਵਿਚ।
ਹੈ ਇਸ ਨੀਂਦ ਦੇ ਵਿਚ ਵੀ ਭੇਤ ਰੱਬੀ,
'ਸੀਤਲ' ਭੰਗ ਨਾ ਪਵੇ ਸੁਆਦ ਦੇ ਵਿਚ।

੨-੧-੩੩

# ਫੁੱਟੀ ਗੰਢੀ

"ਮੇਰੇ ਲਾਡਲੇ, ਲਾਲ, ਦੁਲਾਰਿਆ ਓ,
ਜੋ ਕੁਝ ਕਹੇਂ, ਸੋ ਹੁਣੇ ਭੁਗਤਾ ਦੇਵਾਂ।
ਬਾਕੀ ਚਾਹ ਹੈ ਜੇ ਦੁਨੀਆਂ ਵੇਖਣੇ ਦੀ,
ਆਏ ਕਾਲ ਨੂੰ ਪਿਛਾਂਹ ਪਰਤਾ ਦੇਵਾਂ।
ਜੇਕਰ ਕਹੇਂ, ਜਹਾਨ ਦਾ ਰਾਜ ਬਖ਼ਸ਼ਾਂ,
ਜੇਕਰ ਕਹੇਂ, ਤਾਂ ਸੁਰਗ ਪੁਚਾ ਦੇਵਾਂ।
ਰਿੱਧੀਆਂ, ਸਿੱਧੀਆਂ, ਨਿੱਧੀਆਂ ਚਰਨ ਚੁੰਮਣ,
ਜੀਵਨ-ਮੁਕਤ ਉਲਿਆਅ ਬਣਾ ਦੇਵਾਂ।

ਮੇਰੇ ਪ੍ਰੇਮ ਨੂੰ ਸੀਸ ਦੇ ਜਿੱਤਿਐ ਤੂੰ,
ਉੱਚੀ ਨਹੀਂ ਕੋਈ ਵਸਤ ਪਿਆਰ ਨਾਲੋਂ।
ਤੇਰੇ ਮੇਰੇ ਵਿਚ ਫ਼ਰਕ ਨਾ ਰਿਹਾ ਬੇਟਾ!
ਪਿਆਰਾ ਲੱਗਦੈਂ ਮੈਨੂੰ ਜੁਝਾਰ ਨਾਲੋਂ।"

ਮਹਾਂ ਸਿੰਘ ਹਥ ਜੋੜ ਕੇ ਕਿਹਾ ਅੱਗੋਂ,
"ਹੋਰ ਜਿਉਣ ਦੀ ਪਿਤਾ ਜੀ! ਲੋੜ ਨਾਹੀਂ।
ਬਾਕੀ ਚਾਹ ਨਹੀਂ ਰਾਜ ਹਕੂਮਤਾਂ ਦੀ,
ਤੇਰੀ ਗੋਦ ਵਿਚ ਸੁਰਗ ਦੀ ਥੋੜ ਨਹੀਂ।

ਤੇਰੀ ਧੂੜ ਵਿਚ ਪੀਰੀਆਂ ਵੱਸਦੀਆਂ ਨੇ,
ਰਿੱਧੀਆਂ, ਸਿੱਧੀਆਂ ਦਾ ਏਥੇ ਮੌੜ ਨਾਹੀਂ।
ਫੇਰ ਮਾਇਆ ਦੇ ਬੰਧਨਾਂ ਵਿਚ ਪਾ ਕੇ,
ਚਰਨਾਂ ਨਾਲ ਲੱਗੀ ਪ੍ਰੀਤੀ ਤੋੜ ਨਾਹੀਂ।

ਤੇਰੇ ਜਿਹਾ ਮੈਨੂੰ ਨਾਹੀਂ ਹੋਰ ਕੋਈ,
ਸਾਰਾ ਵੇਖਿਆ ਮੈਂ ਜਗਤ ਹੰਢ ਦਾਤਾ,
ਤੇ ਜੇ ਤੁੱਠਾ ਏਂ ਮੰਨ ਅਰਦਾਸ ਮੇਰੀ,
ਟੁਟੀ ਗੰਢ ਦਾਤਾ, ਟੁਟੀ ਗੰਢ ਦਾਤਾ।"

ਸੁਣ ਇਹ ਵਾਕ ਮਹਾਰਾਜ ਜੀ ਕਿਹਾ ਅੱਗੋਂ:
"ਤੇਰੀ ਸਿੱਖੀ ਤੋਂ ਮੈਂ ਬਲਿਹਾਰ ਸਿੰਘਾ!
ਆਹ ਲੈ, ਤੇਰੀਆਂ ਅੱਖੀਆਂ ਸਾਮ੍ਹਣੇ ਮੈਂ,
ਟੋਟੇ ਕਰਾਂ ਬੇ-ਦਾਅਵੇ ਦੇ ਚਾਰ, ਸਿੰਘਾ!
ਜਦ ਤਕ ਕਾਇਮ ਇਤਹਾਸ ਜਹਾਨ ਅੰਦਰ,
ਯਾਦ ਰਹੇਗਾ ਤੇਰਾ ਉਪਕਾਰ, ਸਿੰਘਾ!
ਚੜ੍ਹਕੇ ਸਿਖਰ ਪ੍ਰੇਮ ਦੇ ਆਪ ਤਰਿਓਂ,
ਬੇੜੇ ਕਈਆਂ ਦੇ ਚੱਲਿਐਂ ਤਾਰ, ਸਿੰਘਾ।

ਤੇਰੇ ਨਾਲ ਜੋ ਹੋਏ ਸ਼ਹੀਦ "ਸੀਤਲ"
ਲੋਕੀਂ ਇਹਨਾਂ ਤਾਈਂ 'ਮੁਕਤੇ' ਕਹਿਣਗੇ ਜੀ
ਤੇਰੀ ਏਸ ਕੁਰਬਾਨੀ ਦੀ ਯਾਦ ਅੰਦਰ,
ਭੌਣ ਏਸ ਥਾਂ ਪਰਸਦੇ ਰਹਿਣਗੇ ਜੀ।

੪–੧–੩੭

# ਦੀਦਾਰ ਹੋਵੇ

ਵਾਰ ਵਾਰ ਹੋਵੇ ਵਾਰ ਵਾਰ ਉੱਤੇ,
ਮੇਰਾ ਗਲਾ ਤੇ ਤੇਰੀ ਤਲਵਾਰ ਹੋਵੇ।
ਐਸਾ ਵਾਰ ਹੋਵੇ, ਆਰ ਪਾਰ ਹੋਵੇ,
ਪਾਰ ਵਾਰ ਹੋਵੇ ਤੇ ਦੁਸਾਰ ਹੋਵੇ।
ਲਾਉਂਦੀ ਤਾਰੀਆਂ ਫਿਰੇ ਤਲਵਾਰ ਤੇਰੀ,
ਮੇਰੇ ਖ਼ੂੰਨ ਦੀ ਚੱਲਦੀ ਧਾਰ ਹੋਵੇ।
ਜਿਵੇਂ 'ਪੰਜਾਂ' ਨੂੰ ਕੇਸ ਗੜ੍ਹ ਦਰਸ ਹੋਇਆ,
'ਕੇਰਾਂ ਮੈਨੂੰ ਵੀ ਓਵੇਂ ਦੀਦਾਰ ਹੋਵੇ।

ਮੇਰਾ ਸੀਸ ਹੋਵੇ ਚਰਨ-ਭੇਟ ਤੇਰੀ,
ਪਰਸਾਂ ਚਰਨ ਤੇਰੇ ਏਹੋ ਚਾਹ ਮੇਰੀ।
ਜਾਨ ਕੱਢਕੇ ਨਵੇਂ ਪਰਾਣ ਪਾਵੇਂ,
ਹੈ ਪਰਤੱਖ, ਗੁਰੂਆ! ਕਰਾਮਾਤ ਤੇਰੀ।

ਵਾਰ ਵਾਰ ਹੋਵਾਂ, ਕਈ ਵਾਰ ਹੋਵਾਂ,
ਮਰ ਕੇ ਹੋਆਂ ਜ਼ਿੰਦਾ ਤੇਰੇ ਵਾਰ ਬਦਲੇ।
ਬਾਂਹ ਉੱਲਰੀ ਰਹੇ ਤੇਰੀ ਵਾਰ ਬਦਲੇ,
ਮੇਰੀ ਝੁਕੀ ਰਹੇ ਧੌਣ ਤਲਵਾਰ ਬਦਲੇ।
ਪਹਿਲਾ ਕੱਟਿਆ ਜਾਏ ਤਾਂ ਹੋਰ ਨਿਕਲੇ,
ਸੀਸ ਦੇਹ 'ਚੋਂ ਨਵਾਂ ਸਰਕਾਰ ਬਦਲੇ।
ਵਾਰ ਵਾਰ ਇਹ ਜਾਨ ਕੁਰਬਾਨ ਹੋਵੇ,
ਜੋ ਕੁਛ ਹੋਵੇ, ਹੋਵੇ ਤੇਰੇ ਪਿਆਰ ਬਦਲੇ।

ਏਸ ਖ਼ੂਨ ਵਿਚ ਪਾਪ ਨਹੀਂ, ਪੁੰਨ ਹੀ ਹੈ,
ਮਾਰ, ਮਾਰ ਕੇ ਫੇਰ ਜਿਵਾਲ ਮੈਨੂੰ।
ਐਪਰ ਮੂਸਾ ਨੇ ਵੇਖੀ ਜੋ ਤੂਰ ਉੱਤੇ,
'ਕੇਰਾਂ ਓਹੋ ਜਹੀ ਝਲਕ ਵਿਖਾਲ ਮੈਨੂੰ।

ਤੇਰੀ ਤੇਗ਼ ਦੀ ਧਾਰ ਵਿਚ ਨਸ਼ਾ ਹੈ ਓਹ,
ਜਿਹੜਾ ਪੀਤਾ ਸੀ 'ਪੰਜਾਂ ਪਿਆਰਿਆਂ' ਨੇ।
ਜੀ ! ਉਹ ਐਵੇਂ ਤਾਂ ਵਾਰਦੇ ਸੀਸ ਨਹੀਂ ਸਨ,
ਮੋਹ ਲਿਆ ਸੀ ਤੇਰੇ ਇਸ਼ਾਰਿਆਂ ਨੇ।
ਸੀਸ ਸੀਸ ਉੱਤੇ ਬਿਨਾਂ ਫ਼ੀਸ ਦਿੱਤੇ,
ਪ੍ਰੇਮ-ਰੱਤਿਆਂ ਨੈਣਾਂ ਦੇ ਤਾਰਿਆਂ ਨੇ।
ਖ਼ਬਰੇ ਮਰਨ ਵਿਚ ਕੇਹਾ ਸੁਆਦ ਆਇਆ ?
ਕੀਤੀ 'ਸੀ' ਨਾ ਤੇਰਿਆਂ ਮਾਰਿਆਂ ਨੇ।

ਬੇ-ਸ਼ੱਕ ਸੀਸ ਲੈ ਲੈ , ਬਿਨਾਂ ਫ਼ੀਸ ਲੈ ਲੈ,
ਓਵੇਂ ਮੰਗ ਕੇ ਭਰੇ ਦੀਵਾਨ ਅੰਦਰ।
ਓਸੇ ਤਰ੍ਹਾਂ ਪਰ ਰਾਹਮਤਾਂ ਵਾਲਿਆ ਓ,
ਦੇਹ ਦੀਦਾਰ ਠਟਕੇ ਆਨ ਸ਼ਾਨ ਅੰਦਰ।

'ਕੇਰਾਂ ਮਾਰੇਂ, ਤਾਂ ਮਰਨ ਤੋਂ ਛੁਟ ਜਾਈਏ,
ਅੱਗੇ ਮਰੇ ਪਏ ਆਂ ਕੇਈ ਵਾਰ ਮਰ ਮਰ।
ਸਾਰੀ ਉਮਰ ਮਰਦੇ ਮਰਦੇ ਮਰ ਲੱਥੇ,
ਫਿਰਦੇ ਭਾਲਦੇ ਤੈਨੂੰ ਦਿਲਦਾਰ ਦਰ ਦਰ।
ਲੱਥਾ ਮਰਨ ਦਾ ਡਰ, ਤਾਂ 'ਮਰਨ' ਕਿੱਥੇ ?
ਮਰਦੇ ਪਏ ਸਾਂ ਐਵੇਂ ਹੀ ਯਾਰ ਡਰ ਡਰ।
ਤੇਰੀ ਤੇਗ਼ ਜਿਹਾ ਕਿਤੇ ਸੁਆਦ ਨਾਹੀਂ,
ਅਸਾਂ ਵੇਖ ਲਿਆ ਏ ਕੋਈ ਵਾਰ ਮਰ ਮਰ।

'ਸੀਤਲ' ਜਿਉਂਦਿਆਂ ਤੋਂ ਚੰਗੇ ਮਰਨ ਵਾਲੇ,
ਮਰਨ ਵਿਚ ਹੀ ਜੇਕਰ ਦੀਦਾਰ ਹੋਵੇ।
ਹਾਂ, ਦੀਦਾਰ ਹੋਵੇ, ਜਾਂਦੀ ਵਾਰ ਹੋਵੇ,
ਤੇ ਛੁਟਕਾਰ ਹੋਵੇ, ਬੇੜਾ ਪਾਰ ਹੋਵੇ।

੬–੧੨–੩੦

## ਖੰਡੇ ਦੀ ਕਰਾਮਾਤ

ਮੌਤ ਜ਼ਿੰਦਗੀ ਦਾ ਕੀ ਸੁਆਲ ਓਥੇ ?
ਜਿੱਥੇ ਨਸ਼ੇ ਸ਼ਹਾਦਤ ਦੇ ਚੜ੍ਹੇ ਹੋਵਣ।
ਉਹਨਾਂ ਜੱਗ ਨਾਂ, ਵੰਡ ਵਿਹਾਰ ਕਾਹਦਾ ?
ਜਿਨ੍ਹਾਂ ਨਾਗ ਪ੍ਰੇਮ ਦੇ ਲੜੇ ਹੋਵਣ।
ਨੱਸ ਜ਼ਾਵਣਾ ਕਿੱਧਰ ਤਲਵਾਰ ਹੇਠੋਂ ?
ਜਿਹੜੇ ਪ੍ਰੇਮ-ਗੁਨਾਹ ਵਿਚ ਫੜੇ ਹੋਵਣ।
ਪਾਲਾਂ ਬੰਨ੍ਹ ਪਿਆਰੇ ਦੇ ਦਰ ਉੱਤੇ,
ਧੌਣਾਂ ਇਉਂ ਝੁਕਾਇਕੇ ਖੜੇ ਹੋਵਣ।

ਅੱਗੋਂ ਪਾਰਖੂ ਵੀ ਕਿਹੜੀ ਘੱਟ ਕਰਦੇ,
ਵੇਖਣ ਆਸ਼ਕਾਂ ਤਾਈਂ ਅਜ਼ਮਾਇਕੇ ਤੇ।
ਦੇਵਣ ਫੇਰ ਖ਼ਿਤਾਬ 'ਪਿਆਰਿਆਂ' ਦਾ,
ਪਹਿਲਾਂ ਤੇਗ਼ ਦੀ ਧਾਰ ਲੰਘਾਇਕੇ ਤੇ।
ਸੇਜ ਫੁੱਲਾਂ ਦੀ ਵਿਚ ਸੁਆਦ ਨਾਹੀਂ,
ਜੇਹੀ ਮੌਜ ਤਲਵਾਰ ਦੀ ਧਾਰ ਉੱਤੇ।
ਸੁੱਖ ਕੁੱਲ ਜਹਾਨ ਦੇ ਵੇਖਕੇ ਹੀ,
ਚੜ੍ਹਿਆ ਫੇਰ ਮਨਸੂਰ ਸੀ ਦਾਰ ਉੱਤੇ।

ਜਿਨ੍ਹਾਂ ਪਿਆਰੇ ਦੀ ਤੇਗ਼ ਦੇ ਵਾਰ ਝੱਲੇ,
ਸੀਸ ਵਾਰ, ਰਹੇ ਫੇਰ ਵੀ ਵਾਰ ਉੱਤੇ।
ਆਸ਼ਕ ਪ੍ਰੇਮ ਦੇ ਨਸ਼ੇ ਵਿਚ ਚੂਰ ਹੋਏ,
ਖੇਡਣ ਹਾਲ ਤਲਵਾਰ ਦੀ ਧਾਰ ਉੱਤੇ।
ਕਿੱਥੇ ਜੱਗ ਦੇ ਭੋਗ ਪਦਾਰਥਾਂ ਵਿਚ,
ਆਇਆ ਨਸ਼ਾ ਜੋ ਬੰਦ ਕਟਾਨ ਅੰਦਰ।
ਗੁਰਾਂ ਦੱਸ ਦਿੱਤਾ ਸਾਰੇ ਜੱਗ ਤਾਈਂ,
ਜੋ ਆਨੰਦ ਸੀ ਪੁੱਤ ਕੁਹਾਨ ਅੰਦਰ।
ਹਰੀ ਚੰਦ ਨਾ ਮਰਦਿਆਂ ਵਾਰ ਪੁੱਛਿਆ,
ਲੜੇ ਮਾਹੀ ਦੇ ਤੀਰ ਭੁਜੰਗ ਬਣਕੇ।
ਸੈਦ ਖ਼ਾਨ ਨਾ ਮੋਇਆ ਨਾ ਰਿਹਾ ਜਿਉਂਦਾ,
ਘਾਇਲ ਕਰ ਗਏ ਬਚਨ ਤੁਫ਼ੰਗ ਬਣਕੇ।
ਜਦੋਂ ਤੇਗ਼ ਕੁਰਬਾਨੀ ਦੀ ਸ਼ਮ੍ਹਾਂ ਬਾਲੀ,
ਡਿੱਗੇ ਕਈਆਂ ਦੇ ਸੀਸ ਪਤੰਗ ਬਣਕੇ।
ਅੱਗੇ ਤੀਰਾਂ ਦੇ 'ਬੰਦੇ' ਜਹੇ ਬੀਰ ਹਾਰੇ,
ਢੱਠੇ ਚਰਨਾਂ 'ਤੇ ਦਰ ਦੇ ਮਲੰਗ ਬਣਕੇ।
ਵਾਹ, ਓ ਪਿਆਰਿਆ ! ਤੇਰੀ ਕਮਾਨ ਅੰਦਰ,
ਸ਼ਾਹ ਮਵੱਕਲਾਂ ਬੀਰਾਂ ਦੇ ਬੀਰ ਸਨ ਕੋਈ।
ਤੇਰੇ ਤੀਰਾਂ ਦੇ 'ਚਰਜ ਹੀ ਖੇਲ ਡਿੱਠੇ,
ਤੀਰਾਂ ਵਾਲਿਆ ! ਤੇਰ ਉਹ ਤੀਰ ਸਨ ਕੋਈ ?
ਓਦੋਂ ਅੰਮ੍ਰਿਤ ਦਾ ਅਸਲ ਅਨੰਦ ਆਇਆ,
ਜਦੋਂ ਤੇਗ਼ ਦੀ ਧਾਰ ਅਸਵਾਰ ਹੋਏ।

ਓਦੋਂ ਸਿੱਖ ਕੁਰਬਾਨੀ ਦੀ ਮੌਜ ਵੇਖੀ,
ਜਦੋਂ ਤੀਰ ਸਰੀਰ 'ਚੋਂ ਪਾਰ ਹੋਏ।
ਲਾਲੀ ਚੜ੍ਹੀ 'ਅਜੀਤ' ਦੇ ਮੁੱਖ ਉੱਤੇ,
ਜਦੋਂ ਜੰਗ ਵਿਚ ਸਾਹਮਣੇ ਵਾਰ ਹੋਏ।
ਮੌਤ-ਨਦੀ ਤੋਂ ਪਾਰ ਦਿਲਦਾਰ ਦਿੱਸਿਆ,
ਤਾਹੀਏਂ ਤੇਗ਼ਾ ਦੀ ਭੇਟ 'ਜੁਝਾਰ' ਹੋਏ।
ਤਲੀ ਸੀਸ ਧਰ, ਪਿਆਰੇ ਦੀ ਗਲੀ ਵੜਿਆ,
ਮਾਣੀ ਦੀਪ ਸਿੰਘ ਮੌਜ ਪਿਆਰ ਦੀ ਏ।
ਪੰਜ ਘੁੱਟ ਖੰਡੇ ਦੇ ਪਾਣੀ ਦਾ ਅਸਰ ਸੱਭੋ,
ਬਰਕਤ ਬਾਣੀ ਦੀ, ਮਿਹਰ ਕਰਤਾਰ ਦੀ ਏ।
ਨਿਉਂ ਨਿਉਂ ਮੌਤ ਸ਼ਹੀਦਾਂ ਦੇ ਚਰਨ ਚੁੰਮੇ,
ਰਹਿੰਦੀ ਖਲੀ ਸ਼ਹਾਦਤ ਦੇ ਜਾਮ ਭਰਕੇ।
ਤੇਗ਼ੀ ਸਾਕੀਆ ! ਕੀ ਪਰਵਾਹ ਉਹਨ੍ਹਾਂ ?
ਪੀਤੇ ਵਾਹਦਤ ਦੇ ਜਿਨ੍ਹਾਂ ਤ੍ਰਗਾਮ ਭਰਕੇ।
ਪ੍ਰੀਤਮ ਜਿਨ੍ਹਾਂ ਨੂੰ 'ਕੇਰਾਂ ਨੁਹਾ ਦਿੱਤਾ,
ਬੀਰ ਰਸ ਦੇ ਗਰਮ ਹਮਾਮ ਭਰਕੇ।
ਮੈਲ ਜ਼ਿੰਦਗੀ ਦੀ ਸਾਰੀ ਦੂਰ ਹੋ ਗਈ,
ਬੈਠੇ ਮੌਤ ਤੋਂ ਪਰੇ ਮੁਕਾਮ ਕਰਕੇ।
ਉਹਨਾਂ ਸੁਰਗ ਦੀ ਲੋੜ ਨਾ ਰਹੀ ਕੋਈ,
ਮੁਕਤੀ ਜਿਨ੍ਹਾਂ ਦੀ ਖਲੀ ਗ਼ੁਲਾਮ ਹੋਕੇ।
ਜਿਨ੍ਹਾਂ ਆਪਣੇ ਆਪ ਨੂੰ ਪਾ ਲਿਆ ਏ,
'ਸੀਤਲ' ਜੱਗ 'ਤੇ ਫਿਰਨ ਗੁਮਨਾਮ ਹੋਕੇ।

੧੫–੧੨–੩੦

## ਮਾਤਾ ਗੁਜਰੀ ਜੀ ਸ਼ਹੀਦ

ਮੋਤੀ ਭੱਜਿਆ ਭੱਜਿਆ ਬੁਰਜ ਵੱਲੇ,
ਸਾਰੀ ਕਥਾ ਮਾਤਾ ਨੂੰ ਸੁਨਾਨ ਆਇਆ।
ਉਹਦੇ ਸੁਹਲ ਲਡਿੱਕੇ ਜਹੇ ਪੋਤਿਆਂ ਦੇ,
ਵੱਡੇ ਹੌਸਲੇ ਕਰਨ ਬਿਆਨ ਆਇਆ।
ਨਦੀਆਂ ਖ਼ੂਨ ਦੀਆਂਵਹਿੰਦੀਆਂ ਵੇਖ ਅੱਖੀਂ,
ਵਿਚ ਤਰਦੀਆਂ ਰੂਹਾਂ ਵਿਖਾਨ ਆਇਆ।
ਹੈਸੀ ਸ਼ਾਂਤ ਹਿਰਦਾ 'ਸੀਤਲ' ਵਾਂਗ ਭਾਵੇਂ,
ਸੀਨੇ ਧੁਖਦਿਆਂ ਦੇ ਲੰਬੂ ਲਾਨ ਆਇਆ।

ਆਉਂਦਾ ਮਾਤਾ ਦੇ ਚਰਨਾਂ 'ਤੇ ਸੀਸ ਧਰਕੇ,
ਕੇਰ ਗਰਮ ਹੰਝੂ ਛਾਲੇ ਪਾਨ ਲੱਗਾ।
ਡਾਢੇ ਜ਼ੁਲਮ ਤੇ ਸਬਰ ਦੀ ਵਾਰਤਾ ਨੂੰ,
ਰੋਇ ਰੋਇਕੇ, ਇਉਂ ਸੁਣਾਨ ਲੱਗਾ:

''ਮਾਤਾ ! ਕਿਨ੍ਹਾਂ ਨੂੰ ਬੈਠੀ ਉਡੀਕਦੀ ਏਂ ?
ਤੇਰੇ ਲਾਲ਼ ਦੇ ਲਾਲ ਦੁਲਾਰੇ ਲੁਕ ਗਏ।
ਤੇਰੇ ਜਿਗਰ ਦੇ ਟੁਕੜੇ ਦੇ ਦੋ ਟੁਕੜੇ,
ਤੇਰੀ ਅੱਖਾਂ ਦੇ ਤਾਰੇ ਦੇ ਤਾਰੇ ਲੁਕ ਗਏ।
ਤੇਰੇ ਪਿਆਰ ਦੇ ਪਰਮ ਪਿਆਰੇ ਲੁਕ ਗਏ,
ਤੇਰੀ ਉਮਰ ਦੇ ਥੰਮ੍ਹ-ਸਹਾਰੇ ਲੁਕ ਗਏ।
ਜ਼ੁਲਮ ਰਾਜ ਵਿਚ ਮੌਤ ਦੀ ਧੁੰਦ ਉਹਲੇ,
ਤੇਰੇ ਪੰਥ ਦੇ ਚਾਨਣ ਮੁਨਾਰੇ ਲੁਕ ਗਏ।

ਮਾਤਾ ! ਅੰਤ ਦੀ ਫ਼ਤਿਹ ਬੁਲਾ ਗਏ ਨੇ,
ਨਿੱਕੇ ਨਿੱਕੇ ਉਹ ਛੈਲ ਸਰਦਾਰ ਦੋਵੇਂ।
ਉਹ ਸ਼ਹਾਦਤ ਦੇ ਸਾਗਰੋਂ ਪਾਰ ਹੋ ਗਏ,
ਹੋ ਕੇ ਤੇਗ਼ ਦੀ ਧਾਰ ਅਸਵਾਰ ਦੋਵੇਂ।

ਤੇਰੀ ਜਿੰਦ ਗੋਬਿੰਦ ਦੇ ਲਾਲ ਸੁੱਚੇ,
ਜ਼ਾਲਮ ਮੌਤ ਦੇ ਵਹਿਣ ਵਿਚ ਰੋੜ੍ਹ ਦਿੱਤੇ।
ਤੇਰੇ ਸੱਧਰਾਂ ਦੇ ਖਿੜੇ ਬਾਗ਼ ਵਿੱਚੋਂ,
ਦੋਵੇਂ ਟਹਿਕਦੇ ਫੁੱਲ ਨੇ ਤੋੜ ਦਿੱਤੇ।
ਆਸ ਮਿਲਣ ਦੀ ਰਹੀ ਨਾ ਫੇਰ ਮੁੜਕੇ,
ਚੰਨ ਸਦਾ ਦੇ ਲਈ ਵਿਛੋੜ ਦਿੱਤੇ।
ਦਾਦੀ-ਮਾਂ ਦੇ ਕੁੱਛੜੋਂ ਖੋਹ ਕੇ ਤੇ,
ਦਾਦੇ-ਗੁਰੂ ਦੇ ਚਰਨਾਂ ਨਾਲ ਜੋੜ ਦਿੱਤੇ।

ਦੇਸ਼ ਕੌਮ ਤੇ ਧਰਮ ਦੀ ਆਨ ਬਦਲੇ,
ਹੱਸ ਹੱਸ ਕੇ ਦੋਵੇਂ ਸ਼ਹੀਦ ਹੋ ਗਏ।
ਸਰਮੱਦ ਜਿਹਾਂ ਦੇ ਪੂਰੇ ਉਸਤਾਦ ਬਣ ਗਏ,
ਅਰਜਨ ਗੁਰੂ ਦੇ ਪੱਕੇ ਮੁਰੀਦ ਹੋ ਗਏ।"

ਮਾਤਾ ਜੀ:—

"ਮੋਤੀ! ਸੱਚ ਆਨ੍ਹੈਂ? ਉਹ ਸ਼ਹੀਦ ਹੋ ਗਏ?
ਐਪਰ ਧਰਮ ਨੂੰ ਤਾਂ ਵੱਟਾ ਲਾਇਆ ਨਹੀਂ ਨੇ?
ਸੱਚ, ਉਹ ਖ਼ੂਨ ਤਾਂ ਮੇਰੇ ਗੋਬਿੰਦ ਦਾ ਸਨ,
ਪਰ ਮਾਸੂਮ ਸਨ; ਚਿੱਤ ਡੁਲਾਇਆ ਨਹੀਂ ਨੇ?
ਨਹੀਂ, ਉਹ ਬੀਰ ਸਨ, ਬੀਰਾਂ ਦੇ ਨਾਲ ਰਲ ਗਏ,
ਸ਼ੁਕਰ ਏ, ਆਪਣਾ ਆਪ ਭੁਲਾਇਆ ਨਹੀਂ ਨੇ।
ਪਰ ਹੈਰਾਨ ਹਾਂ, 'ਕੱਲ੍ਹੇ ਕਿਉਂ ਚਲੇ ਗਏ ਨੇ?
ਸਾਬਣ ਮਾਂ ਨੂੰ ਨਾਲ ਬੁਲਾਇਆ ਨਹੀਂ ਨੇ।
ਹੰਸ ਮਾਨ ਸਰੋਵਰ ਨੂੰ ਉੱਡਿਆ ਸੀ,
ਮਗਰੇ ਹੰਸ ਦੇ ਹੰਸ ਦੀ ਛਾਂ ਚੱਲੀ।
'ਸੀਤਲ' ਦੇਸ਼ ਦੇ ਹੇਤ ਸਰੀਰ ਤਜਿਆ,
ਮਗਰੇ ਪੁੱਤਾਂ ਦੇ ਪ੍ਰਿੱਤਾਂ ਦੀ ਮਾਂ ਚੱਲੀ।"

੧—੧—੩੩

## 'ਜੋਗਨ ਦਾ ਗੀਤ'

ਜੋਗਨ ਵਜਾਂਦੀ ਬੀਨ ਹੈ, ਪਰਬਤ ਦੀ ਚੋਟੀ 'ਤੇ ਖਲੀ।
ਰਸਲੀਨ, ਕੀਲੀ, ਝੂਮਦੀ, ਇਕ ਇਕ ਲਿਟਾ ਨਾਗਨ ਪਲੀ।
ਹੈ ਨੂਰ ਦੀ ਦੇਵੀ, ਪੁਜਾਰਨ ਪ੍ਰੇਮ ਦੀ, ਨਿਰਛਲ-ਛਲੀ।
ਅਠਖੇਲੀਆਂ ਕਰਦੀ ਹਵਾ ਦੇ ਨਾਲ, ਅਧਮੀਟੀ ਕਲੀ।

ਅਵਤਾਰ ਧਰ ਸੰਗੀਤ ਦਾ
ਹੈ ਹੁਸਨ ਮਾਨੋ ਆਇਆ।

ਹੈ ਬੀਨ ਵਿੱਚੋਂ ਨਿਕਲਦੀ ਸੁਰ ਦਰਦ ਮਿਲਵੀਂ ਪਜਾਰ ਦੀ।
ਆਵਾਜ਼ ਭਰਦੀ ਤਾਲ ਹੈ ਝਰਨੇ ਦੀ ਡਿਗਦੀ ਧਾਰ ਦੀ।
ਰਖ ਬੀਨ, ਬੈਠੀ ਜੋੜ ਹਥ, ਬਣ ਮੂਰਤੀ ਸਤਕਾਰ ਦੀ।
ਜਿਉਂ ਕਰਨ ਭਗਤੀ ਸ਼ਿਵ ਸਮਾਧੀ ਲਾਇਕੇ, ਕਰਤਾਰ ਦੀ।

ਫਿਰ ਗੀਤ ਬਣ ਇਉਂ ਬੁਲ੍ਹੀਆਂ 'ਤੇ
ਦਰਦ ਦਿਲ ਦਾ ਆਇਆ।

"ਐ ਵਤਨ! ਤੇਰੀ ਯਾਦ 'ਤੋਂ ਮੈਂ ਵਾਰੀਆਂ, ਮੈਂ ਵਾਰੀਆਂ।
"ਐ ਹਿੰਦ! ਤੇਰੀ ਖ਼ਾਕ 'ਤੋਂ ਬਲਿਹਾਰੀਆਂ, ਬਲਿਹਾਰੀਆਂ।
"ਤੇਰੀ ਗ਼ੁਲਾਮੀ 'ਤੋਂ ਮੈਂ ਸਦਕੇ ਕੀਤੀਆਂ ਸਰਦਾਰੀਆਂ।
"ਕੱਖਾਂ ਦੀ ਕੁੱਲੀ 'ਤੋਂ ਵਲੈਤਾਂ ਵਾਰ ਦੇਵਾਂ ਸਾਰੀਆਂ।

"ਇੰਦਰ ਦੇ ਨੰਦਨ-ਬਨ ਦੀ ਛਾਂ
ਏਂ ਬੇਰੀਆਂ ਦਾ ਸਾਇਆ।

"ਮਿਲ ਨਾਲ ਜਮਨਾ ਦੇ ਹੈ ਗੰਗਾ ਭਾਗ ਤੈਨੂੰ ਲਾ ਰਹੀ।
"ਤੇ ਗੋਦ ਤੇਰੀ ਵਿੱਚ ਰਾਵੀ ਜੱਲੀਆਂ ਹੈ ਪਾ ਰਹੀ।

"ਕੰਢੇ ਝਨਾਂ ਦੇ ਹੀਰ ਬੈਠੀ ਗੀਤ ਤੇਰੇ ਗਾ ਰਹੀ।
"ਕਰ ਬਾਂਹ ਉੱਚੀ ਲਾਠ ਤੇਰੀ ਸ਼ਾਨ ਹੈ ਸਮਝਾ ਰਹੀ।
"ਤੇ 'ਤਾਜ' ਤੇਰੇ ਮਾਨ ਸਾਰੇ,
ਜੱਗ ਅੰਦਰ ਪਾਇਆ।
"ਸਰਦਾਰ ਦੁਨੀਆਂ ਦਾ ਹਿਮਾਲਾ ਨੇਕ ਚੌਂਕੀਦਾਰ ਹੈ।
"ਤੇ ਹਿੰਦ-ਸਾਗਰ, ਪਿਆਰਿਆ! ਏ ਗ਼ਰਜ਼ ਸੇਵਾਦਾਰ ਹੈ।
"ਤੇ ਤੇਰਿਆਂ ਬਾਗ਼ਾਂ 'ਚ ਰਹਿੰਦੀ ਨਿੱਤ ਖਿੜੀ ਗੁਲਜ਼ਾਰ ਹੈ।
"ਕਣਕਾਂ ਕਪਾਹਾਂ ਤੇਰੀਆਂ ਨੂੰ ਸਹਿਕਦਾ ਸੰਸਾਰ ਹੈ।
ਇੰਦਰ ਹਿਮਾਲਾ ਨਾਲ ਰਲ ਕੇ
ਭਾਗ ਤੈਨੂੰ ਲਾਇਆ।
"ਤੂੰ ਸੂਰ-ਬੀਰਾਂ, ਧਰਮ-ਅਵਤਾਰਾਂ ਦਾ ਜਨਮ-ਸਥਾਨ ਹੈਂ।
"ਬੁੱਧ, ਰਾਮ, ਨਾਨਕ, ਸ਼ਾਮ, ਕਾਲੀ ਦਾਸ ਤੇਰਾ ਮਾਨ ਹੈਂ।
"ਅਰਜਨ, ਤਿਲਕ, ਟੈਗੋਰ, ਗਾਂਧੀ, ਬੋਸ ਤੇਰੀ ਸ਼ਾਨ ਹੈਂ।
"ਸਤ, ਧਰਮ ਤੇ ਪਤਿਬਰਤ, ਸੁੱਚਾ ਪ੍ਰੇਮ ਤੇਰੀ ਜਾਨ ਹੈਂ।
"ਪਰ ਵਰਣ-ਵੰਡਾਂ ਨੇ ਹੈ
ਕਾਲਾ ਦਾਗ਼ ਤੈਨੂੰ ਲਾਇਆ।
"ਮੈਂ ਹਾਂ ਤੇ ਤੇਰੀ ਯਾਦ ਹੈ, ਸੱਧਰ ਹੈ, ਪੂਜਾ-ਪਜਾਰ ਹੈ।
"ਦਿਲ ਹੈ, ਤੇ ਦਿਲ ਵਿਚ ਦਰਦ ਹੈ, ਸਿਮਰਨ ਹੈ, ਤੇ ਸਤਿਕਾਰ ਹੈ।
"ਮੇਰੇ ਲਈ ਕੌਸਰ ਦਾ ਪਾਣੀ ਬ੍ਰਮ੍ਹ ਪੁਤਰ ਦੀ ਧਾਰ ਹੈ।
"ਤੇ ਵਤਨ ਦੀ ਸੇਵਾ ਮਿਰੀ ਇੰਦਰ ਦੀ ਗੱਦੀ ਯਾਰ ਹੈ।
" 'ਸੀਤਲ' ਦੇ ਦਿਲ 'ਤੇ ਵਤਨ
ਲਿਖਿਆ ਨਜ਼ਰ ਮੈਨੂੰ ਆਇਆ।"

੫–੧੦–੩੩
ਮੁਜ਼ੱਫਰ ਹੈਡ਼੍ਹ

# ਕੁਦਰਤ ਰਾਣੀ

ਕਿਸੇ ਛੈਲ ਦੇ ਊਦੇ ਦੁਪੱਟੇ ਉੱਤੇ,
ਜੀ ਉਹ ਚਮਕਣਾ ਸਿਲਮੇ-ਸਤਾਰਿਆਂ ਦਾ।
ਪੇਚ ਕਿਸੇ ਦੀ ਪੱਗ ਦੇ ਖੁਲ੍ਹਣੇ ਜਾਂ,
ਝੜ ਝੜਡਿੱਗਣਾ ਅਬਰਕ ਦੇ ਤਾਰਿਆਂ ਦਾ।
ਕਿਸੇ ਪਰੀ ਦੀ ਮਖਮਲੀ ਸੇਜ ਉੱਤੇ,
ਰੁਲਨਾ ਮੋਤੀਆਂ ਨੈਣੀ ਦੇ ਮਾਰਿਆਂ ਦਾ।
ਓਵੇਂ ਨੀਲੇ ਅਸਮਾਨ ਦੀ ਗੋਦ ਅੰਦਰ,
ਦੁਾਲੇ ਚੰਦ ਦੇ ਚਮਕਣਾ ਤਾਰਿਆਂ ਦਾ।

ਉਡਣਾ ਵਿਚ ਅਸਮਾਨ ਚੰਗਿਆੜੀਆਂ ਦਾ,
ਇਹ ਸਬੂਤ ਹੈ ਲੱਗਿਆਂ ਲੰਬੂਆਂ ਦਾ,
ਜਾਂ ਫਿਰ ਚੰਦ ਦੇ ਚਾਨਣੇ ਚਮਕਣਾ ਉਹ,
ਡਿੱਗਿਆਂ ਕਿਸੇ ਦੇ ਪ੍ਰੇਮ ਵਿਚ ਹੰਝੂਆਂ ਦਾ।

ਸ਼ਾਮ ਹੁੰਦਿਆਂ ਹੀ ਦਰਦਾਂ ਮਾਰਿਆਂ ਨੇ,
ਆਣ ਚੰਦ ਦੁਾਲੇ ਪਹ੍ਰੇ ਲਾ ਦੇਣੀ।
ਸੁਹਲੇ ਗਾਂਦਿਆਂ ਕਿਸੇ ਦੀ ਯਾਦ ਅੰਦਰ,
ਅੱਖਾਂ ਵਿਚ ਦੀ ਰਾਤ ਲੰਘਾ ਦੇਣੀ।
ਤਕਦੇ ਤਕਦਿਆਂ ਰਾਤ ਸਵੇਰ ਤੀਕਰ,
ਆਪਣੇ ਆਪ ਦੀ ਚਮਕ ਗੁਆ ਦੇਣੀ।
ਜਾਂ ਕਹੁ, ਰਾਤ ਪ੍ਰਭਾਤ ਦੀ ਖ਼ੁਸ਼ੀ ਅੰਦਰ,
ਖਾਣ ਹੀਰਿਆਂ ਦੀ ਉਹ ਲੁਟਾ ਦੇਣੀ।

ਬਿਟ ਬਿਟ ਤੱਕਣਾ ਬੋਲ ਨਾ ਸੱਕਣਾ ਉਹ,
ਫਸਿਆਂ ਕਿਸੇ ਪ੍ਰੇਮ ਦੇ ਜਾਲ ਅੰਦਰ।
ਗਾਹ ਮਾਰਨਾ ਅੰਬਰਾਂ ਸਾਰਿਆਂ ਨੂੰ,
ਕਿਸੇ ਸੁਹਣੇ ਦੀ ਰਾਤ ਭਰ ਭਾਲ ਅੰਦਰ।
ਯਾਦ ਕਿਸੇ ਦੀ ਵਿਚ ਕਮਾਨ ਬਣਕੇ,
ਬਹਿਕੇ ਅਰਸ਼ 'ਤੇ ਤੀਰ ਚਲਾਵਣਾ ਉਹ।
ਲੋਕਾਂ ਸੁੱਤਿਆਂ ਤੇ ਡਰਦੇ ਡਰਦਿਆਂ ਹੀ,
ਲੁੱਕ ਲੁੱਕ ਕੇ ਝਾਤੀਆਂ ਪਾਵਣਾ ਉਹ।
ਭੱਜੇ ਜਾਂਦਿਆਂ ਕਿਸੇ ਦੀ ਯਾਦ ਅੰਦਰ,
ਮੁੜ ਮੁੜ ਪਿਛਾਂ ਨੂੰ ਵਿੰਹਦਿਆਂ ਜਾਵਣਾ ਉਹ।
ਇਕ ਰਾਤ ਸੀ ਜੋਬਨ ਲੁਟਾਇ ਉਹ ਵੀ,
ਮਲਨੇ ਹੱਥ ਤੇ ਫੇਰ ਪਛਤਾਵਣਾ ਉਹ।
ਚੰਦ ਕਿਸੇ ਪਿਆਰੇ ਦੀ ਭਾਲ ਅੰਦਰ,
ਭੌਂ ਭੌਂ ਅੰਬਰੀਂ ਹਾਲ ਵੰਜਾਈ ਜਾਣਾ।
ਸੁੰਦਰ ਮੁਖੜੇ 'ਤੇ ਰਿਸ਼ਮਾਂ ਪੈਣੀਆਂ ਉਹ,
ਕਿਸੇ ਆਪਣਾ ਨੂਰ ਲੁਟਾਈ ਜਾਣਾ।
ਸਾਰੀ ਚਾਨਣੀ ਕਿਸੇ ਦੇ ਪਿਆਰ ਉਤੋਂ,
ਆਣ ਖ਼ੁਸ਼ੀ ਦੇ ਵਿਚ ਲੁਟਾ ਦੇਣੀ।
ਸਿਰ 'ਤੇ ਆਣ ਕੇ ਜ਼ਰਾ ਕੁ ਅਟਕ ਜਾਣਾ,
ਕਿਸੇ ਮਾਹੀ ਦੀ ਗੱਲ ਹਿਲਾ ਦੇਣੀ।
ਮਸਤੀ ਵਿਚ ਆ ਜਾਵਣਾ ਆਸ਼ਕਾਂ ਨੇ,
ਝਟ ਨੂਰ ਵਾਲੀ ਝੜੀ ਲਾ ਦੇਣੀ।
ਚੜ੍ਹਦਾ ਆਇਆ ਸੀ ਜਿਸ ਤਰ੍ਹਾਂ ਚੜ੍ਹਦਿਓਂ ਉਹ,

ਲਹਿੰਦੇ ਵਿਚ ਜਾ ਕੇ ਨੀਵੀਂ ਪਾ ਦੇਣੀ।
ਭਾਂਭੜ ਕਿਨ੍ਹਾਂ ਦੇ ਦਿਲਾਂ 'ਚ ਬਾਲ ਜਾਣੇ,
ਤਪਦੀ ਕਿਨ੍ਹਾਂ ਦੀ ਹਿੱਕ ਨੂੰ ਠਾਰ ਜਾਣਾ।
ਜਾਂਦੀ ਵਾਰ ਜਾਂਦੇ ਜਾਂਦੇ ਚੰਦ ਨੇ ਵੀ,
ਏਥੋਂ ਕਰਦਿਆਂ ਹਾਲ-ਪੁਕਾਰ ਜਾਣਾ।
ਓਧਰ ਓੜ੍ਹਕੇ ਡੋਰਨਾ ਰੰਗਲਾ ਉਹ,
ਫਿਰਨਾ ਪੌਣ ਨੇ ਸਾਰੇ ਸੰਸਾਰ ਅੰਦਰ।
ਲਾਕੇ ਹਾਰ ਸ਼ਿੰਗਾਰ ਮੁਟਿਆਰ ਦਾ ਜਿਉਂ,
ਫਿਰਨਾ ਤੋੜਦੀ ਫੁੱਲ ਗੁਲਜ਼ਾਰ ਅੰਦਰ।
ਲੈ ਕੇ ਫੁਲਾਂ ਦੀ ਟੋਕਰੀ ਜਿਵੇਂ ਮਾਲਣ,
ਫੇਰੀ ਪਾਵਣੀ ਗਲੀ ਬਾਜ਼ਾਰ ਅੰਦਰ।
ਸਬਜ਼-ਪਰੀ ਨੇ ਸੋਲਾਂ ਸ਼ਿੰਗਾਰ ਲਾ ਕੇ,
ਕਰਨਾ ਨਾਚ ਜਿਉਂ ਰਾਜ ਦਰਬਾਰ ਅੰਦਰ।
ਰੱਤੀ ਕਿਸੇ ਦੇ ਪ੍ਰੇਮ ਵਿਚ ਬਾਵਰੀ ਨੇ,
ਕਰਦੀ ਓਸ ਪਿਆਰੇ ਦੀ ਭਾਲ ਫਿਰਨਾ।
ਦੂਰ ਦੂਰ ਸੁਗੰਧੀ ਦੀਆਂ ਆਉਣ ਲਪਟਾਂ,
ਗਲੇ ਵਿਚ ਖਿਲਾਰਕੇ ਵਾਲ ਫਿਰਨਾ।
ਫੋਲ ਫੋਲਕੇ ਪੱਤੀਆਂ ਪੱਤੀਆਂ ਨੂੰ,
ਕਿਸੇ ਮਾਹੀ ਨੂੰ ਲੱਭਦਿਆਂ ਜਾਵਣਾ ਉਹ।
ਅਧ-ਮੀਟੀਆਂ ਕਲੀਆਂ ਕੁਆਰੀਆਂ ਨੂੰ,
ਛੇੜ ਛੇੜ ਕੇ ਪਈ ਹਸਾਵਣਾ ਉਹ।
ਕਿਸੇ ਘੁੱਟ ਛਾਤੀ ਨਾਲ ਲਾ ਲੈਣਾ,
ਨਾਲਪਿਆਰ ਮੂੰਹ ਚੁੰਮਦਿਆਂ ਜਾਵਣਾ ਉਹ।

ਕਿਸੇ ਸੂਹਲ ਸਰੀਰ ਦਾ ਨਾਲ ਬੁੱਲੇ,
ਨਾਲ ਕੰਡਿਆਂ ਪੱਛਿਆ ਜਾਵਣਾ ਉਹ।
ਸ਼ਾਂ-ਸ਼ਾਂ ਕਰਦਿਆਂ ਬੁੱਲਿਆਂ ਲੰਘ ਜਾਣਾ,
ਅਗ੍ਹਾਂ ਗਿਆਂ ਨਾ ਪਰਤਕੇ ਆਵਣਾ ਫਿਰ।
ਖੜ-ਖੜਾਇਕੇ ਪੱਤਿਆਂ ਚੁੱਪ ਕਰਨਾ,
ਉਹਨਾਂ ਗਿਆਂ ਦਾ ਸੋਗ ਮਨਾਵਣਾ ਫਿਰ।
ਓਧਰ ਉਠ ਕੇ ਬੁਲਬੁਲਾਂ ਭੌਰਿਆਂ ਨੇ,
ਆਣ ਫੁੱਲਾਂ ਤੇ ਛਾਉਣੀਆਂ ਪਾਣੀਆਂ ਉਹ।
ਜਿਵੇਂ ਰਾਤ ਵਿਜੋਗ ਦੇ ਵਿਚ ਬੀਤੀ,
ਛੇੜ ਦੇਣੀਆਂ ਦਰਦ ਕਹਾਣੀਆਂ ਉਹ।
ਓਧਰ ਪੀਹਣ ਪਕਾਉਣ ਦੇ ਆਹਰ ਅੰਦਰ,
ਰੁਝ ਜਾਵਣਾ ਘਰੀਂ ਸੁਆਣੀਆਂ ਉਹ।
ਕਈਆਂ ਉੱਠਕੇ ਚੱਕੀਆਂ ਝੋਣੀਆਂ ਚਾ,
ਪੈਣਾ ਦੁੱਧਾਂ 'ਦੇ ਵਿਚ ਮਧਾਣੀਆਂ ਉਹ।
ਥਪਕ ਥਪਕ ਸੁਆਉਣਾ ਬੱਚਿਆਂ ਨੂੰ,
ਮਾਵਾਂ ਦੇਣੀਆਂ ਲਾਡ ਵਿਚ ਲੋਰੀਆਂ ਨੀ।
ਫਿਰਨਾ ਭਾਲਦੇ ਕਿਤੇ ਟਿਕਾਣਿਆਂ ਨੂੰ;
ਰਾਤ ਜਿਨ੍ਹਾਂ ਨੇ ਕੀਤੀਆਂ ਚੋਰੀਆਂ ਨੀ।
'ਅੱਲਾ''ਵਾਹਿਗੁਰੂ''ਰਾਮ'ਕਹਿਉੱਠਬਹਿਣਾ
ਗੜਵੀ ਹੱਥ ਲੈ ਬਾਹਰ ਨੂੰ ਧਾਵਣਾ ਉਹ।
ਕਿਸੇ ਨਦੀ ਤਲਾ ਵਿਚ ਕੁੱਦਣਾ ਜਾ,
ਪਾਣੀ ਖੂਹਾਂ ਦਾ ਕਿਸੇ ਹਿਲਾਵਣਾ ਉਹ।
'ਹਰੇ ਰਾਮ ਸੀਤਾ' 'ਰਾਧੇ ਕ੍ਰਿਸ਼ਨ' ਕਹਿਣਾ,

ਗੜਵੀ ਪਲਟ ਹੇਠੋਂ ਨਿਕਲ ਜਾਵਣਾ ਉਹ।
ਪੈਣਾ ਆਣ ਮਣਕੇ ਉਤੇ ਠਾਹ ਮਣਕਾ,
ਨਾਲ ਤਰਲਿਆਂ ਰੱਬ ਮਨਾਵਣਾ ਉਹ।
ਮੱਥਾ ਟੇਕਣਾ ਕਿਸੇ ਨੇ ਪੱਥਰਾਂ ਨੂੰ,
ਰਾਧਾਂ ਵਾਂਗ ਦਿਨ ਨੂੰ ਸ਼ਾਮ ਸ਼ਾਮ ਕਰਨਾ।
ਗੋਤੇ ਦੇਵਣੇ ਠੰਢਿਆਂ ਪਾਣੀਆਂ ਵਿਚ,
ਸੁਤੇ ਠਾਕਰਾਂ ਨੂੰ ਬੇ-ਅਰਾਮ ਕਰਨਾ।
ਛਾਵੇਂ ਤਾਰਿਆਂ ਦੀ ਕਿਨ੍ਹਾਂ ਉਠ ਤੁਰਨਾ,
ਜਿਨ੍ਹਾਂ ਦੂਰ ਜਾ ਪੱਕੀਆਂ ਖਾਣੀਆਂ ਨੇ।
ਕਰਕੇ ਕਈ ਹਰਨਾਲੀਆਂ ਵੜੇ ਖੇਤੀਂ,
ਫਿਰਦੇ ਭਾਲਦੇ ਕਈ ਪਰਾਣੀਆਂ ਨੇ।
ਟੋਕੇ ਖੜਕਦੇ ਕਈਆਂ ਦੇ ਅੱਡਿਆਂ 'ਤੇ,
ਜਿਨ੍ਹਾਂ ਕੁਤਰ ਕੇ ਢੇਰੀਆਂ ਲਾਣੀਆਂ ਨੇ।
ਤੌਣਾਂ ਵਿਚ ਪਰਾਤਾਂ ਦੇ ਗੁਨ੍ਹ ਰਹੀਆਂ,
ਦੂਰ ਰੋਟੀਆਂ ਜਿਨ੍ਹਾਂ ਲੈ ਜਾਣੀਆਂ ਨੇ।
ਅੱਖੀਂ ਮਲਦਿਆਂ ਕਿਨ੍ਹਾਂ ਨੇ ਉਠ ਬਹਿਣਾ,
ਫੜਕੇ ਮੰਜੀ ਦੀ ਪੈਂਦ ਦੇ ਪਾਵਿਆਂ ਨੂੰ।
ਕਿਨ੍ਹਾਂ ਉੱਠ ਕੇ ਸੈਰ ਨੂੰ ਧਾ ਜਾਣਾ,
ਘਰੀਂ ਸੁੱਤਿਆਂ ਛੱਡ ਪਰਛਾਵਿਆਂ ਨੂੰ।
ਆਵਾ-ਜਾਈ ਬਾਜ਼ਾਰਾਂ 'ਚ ਸ਼ੁਰੂ ਹੋਈ,
ਸ਼ਾਹ ਹੁਰਾਂ ਵੀ ਖੁਹਲੀਆਂ ਹੱਟੀਆਂ ਨੇ।
ਬਾਬੂ ਹੁਰੀਂ ਸਕੂਲ ਦੀਆਂ ਤਿਆਰੀਆਂ ਵਿਚ,
ਬੱਧੀਆਂ ਕਾਪੀਆਂ ਵਾਹੁੰਦੇ ਪੱਟੀਆਂ ਨੇ।

ਚੋਇ ਚੋਇ ਗਾਈਆਂ ਅਤੇ ਮੱਝੀਆਂ ਨੂੰ,
ਭਰੀਆਂ ਕਈਆਂ ਦੁੱਧਾਂ ਦੀਆਂ ਮੱਟੀਆਂ ਨੇ।
ਫੁੱਟੀ ਪਹੁ ਨੂੰ ਵੇਖ ਕੇ ਝੱਟ ਉਧਰ,
ਚੁਲ੍ਹੇ ਤਾਅ ਦਿਤੇ ਘਰੀਂ ਜੱਟੀਆਂ ਨੇ।
ਉਧਰ ਦਿਨ ਦੀ ਖੁਸ਼ੀ ਵਿਚ ਕਾਂ ਚਿੜੀਆਂ,
ਰਲ ਮਿਲ ਸਾਰਿਆਂ ਨੇ ਰੌਲਾ ਪਾਵਣਾ ਉਹ।
ਬੁਢੀ ਮਾਂ ਹਲੂਣ ਹਲੂਲ ਉਧਰ,
ਪੁਤਾਂ ਪੋਤਿਆਂ ਤਾਈਂ ਉਠਾਵਣਾ ਉਹ।
ਰਾਤ ਜਿਨ੍ਹਾਂ 'ਤੇ ਗਜ਼ਬ ਦਾ ਹੁਸਨ ਹੈਸੀ,
ਫਿੱਕਾ ਰੰਗ ਪੈ ਜਾਵਣਾ ਸਾਰਿਆਂ ਦਾ।
ਉਧਰ ਸੂਰਜ ਭਗਵਾਨ ਦਾ ਆਉਣ ਸੁਣ ਕੇ,
ਲੁਕ ਲੁਕ ਕੇ ਭੱਜਣਾ ਤਾਰਿਆਂ ਦਾ।
ਜਿਨ੍ਹਾਂ ਰਾਤ ਵਿਜੋਗ ਦੇ ਵਿਚ ਕੱਟੀ,
ਮਿਲਣਾ ਦੋਹਾਂ ਦਾ ਆਣ ਵਿਚਾਰਿਆਂ ਦਾ।
ਉਧਰ ਸੱਸੀਆਂ ਪੁਨੂੰਆਂ ਡੋਬ ਪੈਣੇ,
ਵਿਛੜ ਜਾਵਣਾ ਕਿਨ੍ਹਾਂ ਪਿਆਰਿਆਂ ਦਾ।
ਤਿੱਖੀ ਕਿਸੇ ਦੀ ਅੱਖ ਦੀ ਚਮਕ ਪੈਣੀ,
ਵਗਦੀ ਨਦੀ ਜਾਂ ਚਾਂਦੀ ਦੀ ਤਾਰ ਉਤੇ।
ਬੂੰਦ ਖੂਨ ਦੀ ਚਮਕਦੀ ਇਕ ਬਾਕੀ,
ਕਿਸੇ ਸ਼ੇਖ ਦੀ ਤੇਜ਼ ਤਲਵਾਰ ਉਤੇ।
ਨੋਕਾਂ ਘਾਹ ਦੀਆਂ ਉੱਤੇ ਤ੍ਰੇਲ-ਤੁਬਕੇ,
ਕਿਸੇ ਛੈਲ ਨੇ ਸੂਲੀ ਚੜ੍ਹਾਏ ਹੋਏ ਨੇ।
ਕਿਸੇ ਸੁੰਦਰੀ ਹਾਰ ਦੇ ਤੋੜ ਮੋਤੀ,

ਸਬਜ਼ ਮਖ਼ਮਲ 'ਤੇ ਜਾਂ ਫਿਰ ਖਿੰਡਾਏ ਹੋਏ ਨੇ।
ਜਾਂਦੀ ਰਾਤ ਜਾਂ ਫਿਰ ਭਰ ਭਰ ਨੈਣ ਰੁੰਨੀ,
ਹੰਝੂ ਡਿੱਗ ਜ਼ਮੀਨ 'ਤੇ ਆਏ ਹੋਏ ਨੇ।
ਜਾਂ ਫਿਰ ਘਾਹ, ਬੂਟੇ, ਫੁਲਾਂ ਪੱਤਿਆਂ ਨੇ,
ਹੀਰੇ ਲਾਲ ਇਹ ਕਿਤੋਂ ਚੁਰਾਏ ਹੋਏ ਨੇ।
ਐਪਰ ਸੂਰਜ ਭਗਵਾਨ ਦੀਆਂ ਸ਼ੋਖ ਕਿਰਨਾਂ,
ਰੋਂਦੀ ਅੱਖ ਦਾ ਨੀਰ ਸੁਕਾਉਣ ਲੱਗੀਆਂ।
ਚੁਪ ਕੀਤੀਆਂ ਪੌਣ ਦੇ ਨਾਲ ਰਲ ਕੇ,
ਸੁੱਚੇ ਚਮਕਦੇ ਮੋਤੀ ਚੁਰਾਉਣ ਲੱਗੀਆਂ।
ਚੜ੍ਹਦੇ ਬੱਦਲੀਂ ਲੱਗਿਆਂ ਲੰਬੂਆਂ ਨੂੰ,
ਇਕ ਪਲਕ ਵਿਚ ਕਿਸੇ ਬੁਝਾਵਣਾ ਉਹ।
ਸੋਨੇ ਚਾਂਦੀ ਦਾ ਸੀ ਜੋ ਪਹਾੜ ਦਿਸਦਾ,
ਉਹਲੇ ਅੱਖੀਓਂ ਝਟ ਹੋ ਜਾਵਣਾ ਉਹ।
ਨੂਰ ਭਰੀ ਅਸਮਾਨ ਦੀ ਅੱਖ ਤਿੱਖੀ,
ਵੇਂਹਦੇ ਵੇਂਹਦਿਆਂ ਉਤਾਂਹ ਨੂੰ ਆਵਣਾ ਉਹ।
ਬਾਰਾਂਦਰੀ ਬਲੌਰ ਦੀ ਵਿਚ ਓਧਰ,
ਨਿਉਂ ਨਿਉਂ ਕੇ ਝਾਤੀਆਂ ਪਾਵਣਾ ਉਹ।
ਇਵੇਂ ਚਮਕਣਾ ਸ਼ੀਸ਼ੇ ਦੇ ਟੁਕੜਿਆਂ ਦਾ,
ਜਿਵੇਂ ਝਿਲਮਲਾਨਾ ਰਾਤੀਂ ਤਾਰਿਆਂ ਦਾ।
ਫੁੱਲ ਝੜੀ ਦੀ ਸ਼ਾਨ ਨੂੰ ਮਾਤ ਕਰਨਾ,
ਪਾਣੀ ਉਛਲਨਾ ਜਦੋਂ ਫੁਹਾਰਿਆਂ ਦਾ।
ਓਧਰ ਦੂਰ ਹਿਮਾਲਾ ਦੀਆਂ ਚੋਟੀਆਂ 'ਤੇ,
ਕਿਸੇ ਚਾਂਦੀ ਦੇ ਫ਼ਰਸ਼ ਵਿਛਾ ਦੇਣੇ।

ਸੂਰਜ ਹੁਰਾਂ ਵੀ ਉਠਦਿਆਂ ਨੈਣ ਤਿੱਖੇ,
ਉਹਦੀ ਸੁੰਦਰਤਾ ਉੱਤੇ ਜਮਾ ਦੇਣੇ।
ਭਰੇ ਨੂਰ ਦੇ ਕਈ ਖ਼ਜ਼ਾਨਿਆਂ ਦੇ,
ਇਕੋ ਝਲਕ ਦੇ ਉਤੋਂ ਲੁਟਾ, ਦੇਣੇ।
ਓਧਰ ਸੁਹਲ ਹਿਮਾਲਾ ਨੇ ਸ਼ਰਮ ਖਾ ਕੇ,
ਰੋਇ ਰੋਇ ਦਰਿਆ ਵਹਾ ਦੇਣੇ।
ਉਹਨੂੰ ਰੋਂਦਿਆਂ ਵੇਖ ਕੇ ਸ਼ਾਇਰਾਂ ਦੇ,
ਦਿਲ ਉਛਲ ਕੇ ਮੂੰਹ ਨੂੰ ਆ ਜਾਣੇ।
ਚਾਰ ਚੰਦ ਉਹਦੀ ਖ਼ੂਬਸੂਰਤੀ ਨੂੰ,
ਸੋਚੀਂ ਡੁੱਬਿਆਂ ਉਹਨਾਂ ਵੀ ਲਾ ਜਾਣੇ।
ਓਧਰ ਕਿਸੇ ਦੇ ਪਿਆਰ ਦੇ ਪੁੰਜ ਮਾਹੀ,
ਬੰਨ੍ਹ ਬਿਸਤਰਾ ਤੇ ਹੋ ਵਿਦਾ ਤੁਰਨਾ।
ਖਿੰਡੇ ਕਿਸੇ ਦੇ ਪ੍ਰੇਮ ਬਾਰੂਦ ਅੰਦਰ,
ਹੱਸ ਹੱਸ ਚੁਆਤੀਆਂ ਲਾ ਤੁਰਨਾ।
ਹੰਝੂ-ਭਰੀ ਮਲੂਕ ਦੇ ਹੱਥ ਵਿੱਚੋਂ,
ਹਾੜੇ ਕੱਢਦਿਆਂ ਪੱਲਾ ਛੁਡਾ ਤੁਰਨਾ।
ਨੂਰ ਭਰੀ ਪਿਆਰੀ ਸਵੇਰ ਨੇ ਵੀ,
ਓਧਰ ਲਹਿੰਦੇ ਨੂੰ ਪੈਰ ਉਠਾ ਤੁਰਨਾ।
ਓਧਰ ਖ਼ੁਸ਼ੀ ਵਿਚ ਕੇਰਦੀ ਕਲਮ ਹੰਝੂ,
ਦੋਹਾਂ ਨੈਣਾਂ ਦਾ ਨੀਰ ਸੁਕਾ ਦੇਣਾ।
ਦਿਲ ਦਾ ਅਜੇ ਅਰਮਾਨ ਨਾ ਨਿਕਲਿਆ ਸੀ,
'ਸੀਤਲ' ਖ਼ਿਆਲ ਨੂੰ ਪਿਛੂਾਂ ਪਲਟਾ ਦੇਣਾ।

੧-੯-੨੭

# ਵਤਨ ਦੀ ਯਾਦ

ਮੈਂ ਸੰਭਲਿਆ ਤਾਂ ਤੁਰ ਗਿਆ, ਛਡ ਦੇਸ ਨੂੰ ਪਰਦੇਸ ਨੂੰ।
ਛਡ ਦੇਸ ਨੂੰ ਤੇ ਦੇਸ ਦੀ ਰਹਿਣੀ ਤੇ ਦੇਸੀ ਵੇਸ ਨੂੰ।
ਪੰਜਾਬ ਨੂੰ ਕੀ ਹਿੰਦ ਨੂੰ, ਛੱਡ ਗਿਆ ਪਾਣੀ ਏਸ ਨੂੰ।
ਬਦਨਾਮ ਕੀਤਾ ਆਪ ਨੂੰ ਥਾਂ ਥਾਂ ਤੇ ਆਪਣੇ ਦੇਸ ਨੂੰ।

ਪਰ ਯਾਦ ਤੇਰੀ ਐ ਵਤਨ!
ਇਸ ਜ਼ਖ਼ਮੀ ਦਿਲ 'ਚੋਂ ਨਾ ਗਈ।

ਅੰਦਰ ਜਹਾਜ਼ਾਂ ਬੈਠਿਆਂ ਉਹ ਝੂਮਣਾ ਉਹ ਹਿੱਲਣਾ।
ਲੱਤਾਂ ਤੇ ਬਾਹਾਂ ਮਾਰਿਆਂ ਬਿਨ ਹੀ ਸਮੁੰਦਰ ਠਿੱਲ੍ਹਣਾ।
ਲਹਿਰਾਂ 'ਤੇ ਪੈਣਾ ਛਾਲਿਆਂ ਪਾਣੀ ਦੇ ਦਿਲ ਨੂੰ ਛਿੱਲਣਾ।
ਟਾਪੂ ਸਮੁੰਦਰ ਗੋਦ ਵਿਚ ਕੋਈ ਵਿਛੜਨਾ ਕੋਈ ਮਿਲਣਾ।

ਪਰ ਯਾਦ ਤੇਰੀ ਐ ਵਤਨ!
ਇਸ ਜ਼ਖ਼ਮੀ ਦਿਲ 'ਚੋਂ ਨਾ ਗਈ।

ਉਸ 'ਅਦਨ' ਦੀ ਬੰਦਰ ਨੇ 'ਕਲਕੱਤੇ' ਨਾ' ਨਕਸ਼ਾ ਖਿੱਚਿਆ।
ਖਾੜੀ ਦੇ ਵਿੱਚ ਜਹਾਜ਼, ਦਿਲ 'ਹੁਗਲੀ ਦੀ ਲਹਿਰਾਂ ਵਿਚ ਆ।
ਉਹ ਦੂਰ ਤੀਕਰ ਰੜਾ ਵਿਚ ਕੋਈ ਟਾਵਾਂ ਟਾਵਾਂ ਬਿਰਛ ਆ।
ਸੱਸੀ ਦਾ ਥਲ ਉਹ ਰੇਤ ਦਾ ਡਾਚੀ 'ਤੇ ਪੁੰਨੂੰ ਦਿੱਸਿਆ।
ਪਰ ਯਾਦ ਤੇਰੀ ਐ ਵਤਨ!
ਇਸ ਜ਼ਖ਼ਮੀ ਦਿਲ 'ਚੋਂ ਨਾ ਗਈ।

ਡੂੰਘਾ ਉਹ ਵਹਿਣ 'ਸਵੇਜ਼' ਦਾ ਦਿਲ ਨੂੰ ਪਿਆ ਭਰਮਾਂਵਦਾ।
ਦੋ-ਖੰਡ ਕੀਤੀ ਪਿਰਥਵੀ ਵਿਚੋਂ ਦੀ ਲੰਘਦਾ ਜਾਂਵਦਾ।
ਪਾਏ ਵਿਛੋੜੇ ਧਰਤ ਵਿਚ ਪਾਣੀ ਦੇ ਮੇਲ ਮਿਲਾਂਵਦਾ।
ਲੱਖਾਂ ਦੇ ਨਾਲ ਸੂ ਵਾਕਫ਼ੀ ਪਰ ਦਿਲ ਕਿਤੇ ਨਾ ਲਾਂਵਦਾ।
ਪਰ ਯਾਦ ਤੇਰੀ ਐ ਵਤਨ!
ਇਸ ਜ਼ਖਮੀ ਦਿਲ 'ਚੋਂ ਨਾ ਗਈ।

ਵਹਿੰਦਾ ਉਹ ਪਾਣੀ 'ਨੀਲ' ਦਾ ਸੀ ਵਾਹੋ-ਦਾਹੀ ਆਂਵਦਾ।
ਉਹ ਮੁਦਤਾਂ ਦਾ ਵਿਛੜਿਆ ਸਾਗਰ 'ਚ ਆਣ ਸਮਾਂਵਦਾ।
ਉੱਚੇ ਮੁਨਾਰੇ ਮਿਸਰ ਦੇ ਜਦ ਧਿਆਨ ਓਧਰ ਜਾਂਵਦਾ।
ਦਿੱਲੀ ਦੇ ਵਿਚ ਉਹ ਲਾਠ ਦਾ ਚੇਤੇ ਨਜ਼ਾਰਾ ਆਂਵਦਾ।
ਹਾਂ, ਯਾਦ ਤੇਰੀ ਐ ਵਤਨ!
ਇਸ ਜ਼ਖ਼ਮੀ ਦਿਲ 'ਚੋਂ ਨਾ ਗਈ।

'ਸਿਸਲੀ' ਦੇ ਉਤਰ ਵੱਲ ਉਹ 'ਇਟਲੀ' ਦਾ ਦੇਸ ਸੁਹਾਂਵਦਾ।
(ਜਿਉਂ, 'ਲੰਕ' ਦੇ ਪ੍ਰਬਤ 'ਤੇ ਖਲ਼ਿਆਂ ਹਿੰਦ ਨਜ਼ਰੀਂ ਆਂਵਦਾ।
ਸਾਗਰ 'ਚ ਲੰਮਾ ਪਾਟ ਇਕ ਉੱਤੂ ਨੂੰ ਵਧਦਾ ਜਾਂਵਦਾ।
ਕੰਢੇ 'ਤੇ 'ਵੀਨਸ' ਵੱਸਦਾ ਦਿਲ ਨੂੰ ਏ ਖ਼ੋਹਾਂ ਪਾਂਵਦਾ।
ਪਰ ਯਾਦ ਤੇਰੀ ਐ ਵਤਨ!
ਇਸ ਜ਼ਖ਼ਮੀ ਦਿਲ 'ਚੋਂ ਨਾ ਗਈ।

'ਜਬਰਾਲਟਰ' ਵੀ ਵੇਖਿਆ ਤੇ 'ਸਪੇਨ' ਸਾਰਾ ਗਾਹਿਆ।
ਹਾਂ, 'ਪੁਰਤਗਾਲੀ' ਬਾਂਕਿਆਂ ਨੇ ਦਿਲ ਜ਼ਰਾ ਭਰਮਾਇਆ।
ਲਹਿੰਦੇ 'ਚ ਠਾਠਾਂ ਮਾਰਦਾ ਨਜ਼ਰੀਂ ਸਮੁੰਦਰ ਆਇਆ।
ਦਿਲ ਭੜਕਿਆ ਪਰ ਬਹਿ ਗਿਆ ਕੁਛ ਹੋਰ ਦੇਤੇ ਆਇਆ।
ਮੱਜਰੇ ਹੰਝੂ

ਓਹ ਯਾਦ ਸੀ ਤੇਰੀ ਵਤਨ!
ਜੋ ਜ਼ਖ਼ਮੀ ਦਿਲ 'ਚੋਂ ਨਾ ਗਈ।

'ਯੂਰਪ' 'ਚ ਸਾਰੇ ਭੌਂਦਿਆਂ ਪੈਰਸ' 'ਚ ਆ ਥਾਂ ਮੱਲਿਆ।
ਉਸ ਹੁਸਨ ਦੀ ਦੁਨੀਆਂ 'ਚ ਆ, ਆਪਾ ਹੀ ਕਈਆਂ ਭੁੱਲਿਆ।
ਓਹ! ਸੁੰਦਰੀਆਂ ਦੇ ਨਾਜ਼ ਨਖ਼ਰੇ ਨੇ ਜਦੋਂ ਦਿਲ ਛਿੱਲਿਆ।
ਆਪੱਛਰਾਂ ਦਾ ਦੇਸ ਉਹ, ਘਰ ਫ਼ੈਸ਼ਨਾਂ ਦਾ ਬੱਲਿਆ।
ਪਰ ਯਾਦ ਤੇਰੀ ਐ ਵਤਨ!
ਇਸ ਜ਼ਖ਼ਮੀ ਦਿਲ 'ਚੋਂ ਨਾ ਗਈ।

ਉਸ ਵਹਿੰਦੀ 'ਟੇਮਜ਼' ਨਦੀ ਤੇ 'ਲੰਡਨ' ਦਾ ਸ਼ਹਿਰ ਸੁਹਾਂਵਦਾ।
ਤਕ ਰਾਜਸੀ ਮਹਿਲਾਂ ਨੂੰ ਕਾਰੀਗਰ ਦਾ ਚੇਤਾ ਆਂਵਦਾ।
ਦੁਨੀਆ ਦੀ ਮਾਨੋ ਹੱਟ ਉਹ ਦਿਲ ਛੱਡਣਾ ਨਾ ਚਾਂਵ੍ਹਦਾ।
ਪਰ 'ਆਗਰੇ' ਦਾ ਤਾਜ'? ਉਹ! ਉਹ ਮਾਤ ਸਭ ਨੂੰ ਪਾਂਵਦਾ।
ਐ ਵਤਨ! ਤੇਰੀ ਯਾਦ ਹੈ
ਜੋ ਜ਼ਖ਼ਮੀ ਦਿਲ 'ਚੋਂ ਨਾ ਗਈ।

ਵਲ 'ਨਾਰਵੇ' ਦੇ ਪਰਬਤਾਂ ਤੱਕਿਆ ਜਾਂ ਨਾਲ ਧਿਆਨ ਦੇ।
ਅਫ਼ਰੀਕਾ ਤੇ ਯੂਰਪ ਦੇ ਸਭ ਅਮਰੀਕਾ ਤੇ ਜਾਪਾਨ ਦੇ।
ਉਚਿਆਂ ਦੀ ਪੁਛੋ-ਹਦ ਨਾ-ਖਹਿੰਦੇ ਨੇ ਨਾਲ ਅਸਮਾਨ ਦੇ
ਪਰ ਐ 'ਹਿਮਾਲਾ' ਪਿਆਰਿਆ! ਕਿੱਥੇ ਨੇ ਤੇਰੀ ਸ਼ਾਨ ਦੇ?
ਐ ਵਤਨ! ਤੇਰੀ ਯਾਦ ਹੈ
ਇਸ ਦੁਖੀਏ ਦਿਲ 'ਚੋਂ ਨਾ ਗਈ।

'ਕੌਂਗੂ' 'ਐਮੇਜ਼ਨ' ਵੇਖ ਕੇ ਦੰਗ ਅਕਲ ਮੇਰੀ ਰਹਿ ਗਈ॥
ਦੋਹਾਂ 'ਚ ਵਗਦੀ 'ਅਟਕ' ਦੀ ਧਾਰਾ ਸੀ ਨਜ਼ਰੀਂ ਪੈ ਰਈ।

'ਮਿੱਸਿੱਸਪੀ' ਨੂੰ ਵੇਖ ਕੇ ਜਿੰਦ ੋਰ ਵਹਿਣੀਂ ਪੈ ਗਈ।
ਛਾਤੀ 'ਤੇ ਮੂੜ੍ਹਕਾ ਆਣਕੇ 'ਗੰਗਾ' ਪਿਆਰੀ ਵਹਿ ਪਈ।
ਐ ਵਤਨ ! ਤੇਰੀ ਯਾਦ ਹੈ
ਇਸ ਜ਼ਖ਼ਮੀ ਦਿਲ 'ਚੋਂ ਨਾ ਗਈ।
ਚੜ੍ਹ 'ਕਾਸਕੈਡਾ' ਵੇਖਿਆ ਓਥੇ ਨਜ਼ਾਰਾ ਹੋਰ ਹੈ।
ਦਿਲ ਨੂੰ ਚੁਰਾਵਣ ਵਾਲੜਾ 'ਗੁਲਜ਼ਾਰਿ-ਦੁਨੀਆ' ਚੋਰ ਹੈ।
ਮਾਨੋ ਹਿਮਾਲਾ-ਗੋਦ ਵਿਚ ਕਸ਼ਮੀਰ ਦੂਜਾ ਹੋਰ ਹੈ।
ਨਹੀਂ ਝੂਠ ਹੈ, ਕਸ਼ਮੀਰ ਤਾਂ ਮੈਂ ਜ਼ਿੰਦਗੀ ਦੀ ਡੋਰ ਹੈ।
ਕਸ਼ਮੀਰ ! ਤੇਰੀ ਯਾਦ—
ਜਿਸਨੇ—ਵੇਖਿਆ ਦਿਲ ਵਿਚ ਰਹੀ।
ਗੁਜ਼ਰੀ ਉਮਰ ਹੀ ਭੌਂਦਿਆਂ ਗਾਹਿਆ ਕੁਲ ਜਹਾਨ ਮੈਂ।
ਸਭ ਰੂਸ, ਇਟਲੀ, ਜਰਮਨੀ, ਹਾਲੈਂਡ, ਇੰਗਲਿਸਤਾਨ ਮੈਂ।
ਅਫ਼ਰੀਕਾ, ਆਸਟਰੇਲੀਆ, ਸਭ ਚੀਨ ਤੇ ਜਾਪਾਨ ਮੈਂ।
'ਦੁਨੀਆ ਪੁਰਾਣੀ-ਨਵੀਂ' ਸਭ ਦੀ ਖ਼ਾਕ ਵੇਖੀ ਸ਼ਾਨ ਮੈਂ।
ਪਰ ਯਾਦ ਤੇਰੀ ਵਤਨ !
ਇਸ ਜ਼ਖ਼ਮੀ ਦਿਲ 'ਚੋਂ ਨਾ ਗਈ
ਪੰਜਾਬ ! ਤੇਰੇ ਪਾਣੀਆਂ ਦਾ ਸਵਾਦ ਨਾ ਹੀ ਭੁਲਿਆ।
ਐ ਹਿੰਦ ! ਤੇਰੀ ਪੌਣ ਦਾ ਇਹ ਯਾਦ ਤੇਰੀ ਮੂਲ ਆ।
ਇਹ ਯਾਦ ਤੇਰੀ ਵਤਨ ਵੇ ! ਸ਼ਰਧਾ ਦਾ ਖਿੜਿਆ ਫੁਲ ਆ।
ਨਾ ਦੁਨੀਆ ਸਾਰੀ 'ਸੀਤਲਾ' ਖ਼ਾਕਿ-ਵਤਨ ਦੇ ਤੁਲ ਆ।
ਐ ਵਤਨ ! ਤੇਰੀ ਯਾਦ ਹੈ
ਜੋ ਜ਼ਖਮੀ ਦਿਲ 'ਚੋਂ ਨਾ ਗਈ।

੮—੮—੩੦
ਸੱਜੇ ੋ ੋ

## ਸ਼ਹੀਦ ਕਵੀ

ਪਿੰਡੋਂ ਦੁਰੇਡੀ ਥਾਂ ਹੈ,
ਟਾਹਲੀ ਦੀ ਠੰਡੀ ਛਾਂ ਹੈ।

ਮੌਸਮ ਏ ਸਖਤ ਹੁਨਾਲ ਦਾ,
ਪਾਰਾ ਏ ਵਹਿੰਦੇ ਖਾਲ ਦਾ

ਪਾਣੀ ਏਂ ਨਿਰਮਿਲ ਵਹਿ ਰਿਹਾ,
'ਮੈਂ ਆ ਗਿਆ ਹਾਂ' ਕਹਿ ਰਿਹਾ।

ਕੰਢੇ 'ਤੇ ਸਾਫਾ ਸੱਟ ਕੇ,
ਬੈਠਾ ਕੋਈ ਚੁਪ ਵੱਟ ਕੇ।

ਹੈਗਾ ਤਾਂ ਉਮਰ ਜੁਵਾਨ ਹੈ,
ਸੋਚਾਂ ਲਿਆ ਪਰ ਰਾਨ ਹੈ।

ਲੀਰਾਂ ਦਾ ਬੁਕ ਦਸਤਾਰ ਹੈ,
ਪਾਟਾ ਈ ਕੁੜਤਾ ਯਾਰ ਹੈ।

ਕਾਪੀ ਏ ਇਕ ਪਾਟੀ ਜਹੀ,
ਪੈਸੇ ਦੀ ਇਕ ਪੈਨਸਿਲ ਪਈ।

ਜੋਬਨ ਵੀ ਏ, ਜਵਾਨੀ ਵੀ ਏ,
ਨੈਣਾ 'ਚ ਕੁਝ ਮਸਤੀ ਵੀ ਏ।

ਸੂਰਤ ਵੀ ਏ, ਨਖ਼ਰਾ ਵੀ ਏ,
ਚਿਹਰੇ ਤੇ ਕੁਛ ਚਿੰਤਾ ਵੀ ਏ।
ਪਲਕਾਂ 'ਚ ਕੁਛ ਕੁਛ ਨਮ ਵੀ ਏ,
ਦਿਲ ਵਿਚ ਦਰਦ ਵੀ, ਗ਼ਮ ਵੀ ਏ,

ਸੀਨੇ 'ਚ ਕੁਛ ਕੁਛ ਧੁਖ ਧੁਖੀ,
ਸੁਲ੍ਹਗਨ ਜਹੀ ਇਕ ਸੁਲ੍ਹਗਦੀ।
ਮੱਧਮ ਜਿਹੀ ਇਕ ਸੜਨ ਹੈ,
ਮਿੱਠੀ ਜਿਹੀ ਇਕ ਜਲਨ ਹੈ।

ਕੁਛ ਘਰ ਦੀਆਂ ਸੋਚਾਂ ਵੀ ਨੇ,
ਦੁਨੀਆਂ ਦੀਆਂ ਲੋਚਾਂ ਵੀ ਨੇ।
ਦਿਲ ਵਿਚ ਕਈ ਨੇ ਆਉਂਦੀਆਂ,
ਲੋੜਾਂ ਨੇ ਢੇਰ ਸਤਾਉਂਦੀਆਂ।

ਥੋੜਾਂ ਪਈਆਂ ਤੜਫਾਉਂਦੀਆਂ,
ਮੁੜ ਮੁੜ ਕੇ ਚੋਭਾਂ ਲਾਉਂਦੀਆਂ।
ਚਿਹਰੇ 'ਤੇ ਦਿਲ ਪਿਆ ਹੱਸਦਾ,
ਅੰਦਰ ਦੀਆਂ ਸਭ ਦੱਸਦਾ।

ਅੱਖਾਂ ਦੇ ਰਾਹੀਂ ਬੋਲਦਾ,
ਸਭ ਫੋਲਣੇ ਹੈ ਫੋਲਦਾ।
ਪਾਣੀ ਨੂੰ ਦੁਖਾਂ ਦੀ ਕਥਾ,
ਹੰਝੂ ਵਹਾ ਪਿਆ ਦੱਸਦਾ।

ਹੰਝੂ ਅੰਗਾਰੇ ਅੱਗ ਨੇ,
ਜ਼ਿੱਥੇ ਵੀ ਜਾਂਦੇ ਲੱਗ ਨੇ।
ਪਾਣੀ 'ਤੇ ਛਾਲੇ ਪਾਂਵਦੇ,
ਠੰਢੇ ਨੂੰ ਸਾੜ ਵਿਖਾਂਵਦੇ।

ਇਹ ਕੌਣ ਹੋਵੇ ? ਕੀ ਪਤਾ ?
ਕੀ ਸੋਚਦੈ ? ਜਾਣੈ ਖ਼ੁਦਾ।
ਇਹ ਕਲਮ ਦਾ ਸਰਦਾਰ ਹੈ।
ਸਾਹਿਤ ਦਾ ਖ਼ਿਦਮਤਗਾਰ ਹੈ।

ਇਹ ਪਾਰਖੂ ਏ ਹੁਸਨ ਦਾ,
ਹਾਂ ਜੀ, ਏ ਦਾਤਾ ਸੁਖ਼ਨ ਦਾ।
ਇਹ ਹੈ ਪੁਜਾਰੀ ਹੱਕ ਦਾ,
ਕੁਦਰਤ ਦੇ ਕ੍ਰਿਸ਼ਮੇ ਤੱਕਦਾ।

ਮਸਤੀ ਦਾ ਹੈ ਇਹ ਦੇਵਤਾ,
ਦਾਤਾ ਖ਼ੁਸ਼ੀ ਦਾ ਨਿੱਤ ਦਾ।
ਇਹ ਕਾਵਜ ਦਾ ਅਵਤਾਰ ਹੈ,
ਰੂਹਾਂ ਦਾ ਪਾਲਣਹਾਰ ਹੈ।

ਲੋਕਾਂ ਦੇ ਇਹ ਗ਼ਮ ਦੀ ਦਵਾ,
ਜਿਸ ਨੂੰ ਗ਼ਮਾਂ ਆ ਘੇਰਿਆ।
ਹੈ ਸੋਚਦਾ ਮੈਂ ਕੀ ਕਰਾਂ ?
ਕੁਛ ਕਰਾਂ, ਜਾਂ ਭੁਖਾ ਮਰਾਂ।

"ਤੀਵੀਂ ਏਂ, ਇਕ ਦੋ ਬਾਲ ਨੇ,
ਭੁੱਖੇ ਵਿਲਕਦੇ ਲਾਲ ਨੇ।
"ਪੈਸਾ ਨਾ ਪੱਲੇ ਇਕ ਹੈ,
ਤੰਗੀ ਨੇ ਕੀਤਾ ਦਿੱਕ ਹੈ।

"ਲੋੜਾਂ ਸਤਾਵਣ ਘਰ ਦੀਆਂ,
"ਮਗਰੋਂ ਨ ਲਹਿੰਦੀਆਂ ਮਰਦੀਆਂ।
"ਘਰ ਵਿਚ ਨਹੀਂ ਕੁਛ ਲੱਭਦਾ,
ਹੈ ਇੱਕੋ ਇਕ ਨਾਂ ਰੱਬ ਦਾ।

"ਜਾਂ ਇਕ ਇਹ ਕਾਪੀ ਪਈ,
ਜਾਂ ਆਹ ਇਕ ਪੈਨਸਲ ਹਈ।
"ਇਹ ਸਾਥ ਮੇਰਾ ਨਿੱਤ ਦਾ,
ਇਕ ਪਲਕ ਨਾ ਹੋਈਏ ਜੁਦਾ।

"ਦਾਰੂ ਏ ਮੇਰੇ ਦੁੱਖ ਦਾ,
ਕਾਰਨ ਏਂ ਦਿਲ ਦੇ ਸੁੱਖ ਦਾ।
"ਆ ਪਿਆਰੀਏ! ਤੈਂ ਗਲ ਲੱਗਾਂ,
ਦੁੱਖਾਂ ਦੇ ਝੇੜੇ ਭੁਲ ਜਾਂ।

"ਮਸਤੀ ਪੰਘੂੜੇ 'ਤੇ ਚੜ੍ਹਾ,
ਅਰਸ਼ੀ ਹੁਲਾਰਾ ਦੇਹ ਜ਼ਰਾ।"
ਬੱਸ ਖੋਲ੍ਹ ਕਾਪੀ ਬਹਿ ਗਿਆ,
ਸੀਤਲ ਲਿਖਣ ਕੁਛ ਡਹਿ ਗਿਆ।

ਲਾਇਲਪੁਰ—੧੯—੧੦—੧੯੩੦

# ਬਾਲ ਵਿਧਵਾ

ਨੋਟ:- ਪੇਕੇ ਘਰ ਏਸ ਦੀ ਮਾਂ ਮਤੇਈ ਸੀ
ਤੇ ਅੱਗੇ ਸੱਸ ਵੀ ਮਤੇਈ ਹੈ।

ਬਾਲ ਉਮਰ ਇਕ ਗੋਰੀ ਨਿਛੋਹ ਜੇਹੀ,
ਬੁਸਕ-ਬੁਸਕ ਹੌਲੀ ਹੌਲੀ ਰੋ ਰਹੀ ਸੀ।
ਕੇਸਾਂ ਕਾਲਿਆਂ ਵਿਚ ਲੁਕੇ ਲੇਖ ਕਾਲੇ,
ਹੰਝੂ ਘਿਉ-ਕਪੂਰੀ ਡੋਲ੍ਹ ਧੋ ਰਹੀ ਸੀ।

ਬੁਝੇ ਕਿਸੇ ਦੇ ਸਿਵੇ ਦੀ ਸੁਆਹ ਤਾਈਂ,
ਨਿਉਂ ਨਿਉਂ ਚੁੰਮਦੀ ਸੀ ਸਦਕੇ ਹੋ ਰਹੀ ਸੀ।
ਮੋਈ ਸੱਸ ਦੇ ਚਰਨਾਂ ਦੇ ਵਿੱਚ ਬੈਠੀ,
ਵਿਧਵਾ-ਨੋਂਹ ਮਿਹਣੋ-ਮਿਹਣੀ ਹੋ ਰਹੀ ਸੀ।

ਉਠਿਆ ਸਿਵੇ ਦੇ ਸੀਨੇ 'ਚੋਂ ਵਾ-ਵਰੋਲਾ,
ਉੱਡ ਉੱਡ ਭਬੂਤ ਸਿਰ ਪੈਣ ਲੱਗੀ।
ਉਲਝੇ ਕੇਸ ਸੁਆਰਦੀ ਮੁੱਖੜੇ ਤੋਂ,
ਹੱਥ ਚੁੱਕ ਦੋਵੇਂ ਇਉਂ ਕਹਿਣ ਲੱਗੀ:

' ਐ ਅਸਮਾਨ ! ਹੁਣ ਰਹਿਮ ਕਰ, ਬੱਸ ਕਰ ਜਾ,
ਸੜੇ ਹੋਇਆਂ ਨੂੰ ਹੋਰ ਸਤਾਈਦਾ ਨਹੀਂ ।
"ਅਜੇ ਬਾਲ ਆਂ ਮੈਂ, ਮੇਰੀ ਉਮਰ ਕੋਈ ਨਹੀਂ,
ਥੋੜ-ਦਿਲਾਂ ਨੂੰ ਐਨਾ ਅਜ਼ਮਾਈਦਾ ਨਹੀਂ ।

"ਰੋਣਾ ਉਮਰ ਦਾ ਜਿਨ੍ਹਾਂ ਨੂੰ ਰੱਬ ਲਿਖਿਆ,
ਚੋਭਾਂ ਲਾ ਲਾ ਹੋਰ ਰੁਆਈਦਾ ਨਹੀਂ ।
' ਧੁਖਦੀ ਸਤੀ ਦੀ ਚਿਖਾ ਦੇ ਵਾਂਗ ਹਾਂ ਮੈਂ,
ਲੱਗੇ ਲੰਬੂਆਂ 'ਤੇ ਤੇਲ ਪਾਈਦਾ ਨਹੀਂ ।

"ਨਹੀਂਸਾਂਲੋਕਾਂਦੀਆਂਢੋਲੀਆਂਸਹਿਣਜੋਗੀ,
ਜਦੋਂ ਮੌਤ ਨੇ ਖੋਹ ਲਈ ਮਾਂ ਮੇਰੀ ।
ਰਿਹਾ ਖੇਡਣਾ ਗੁੱਡੀਆਂ ਪਟੋਲ੍ਹਿਆਂ ਦਾ,
ਨਾ ਰਹੀ ਵਿਚ ਸਹੇਲੀਆਂ ਥਾਂ ਮੇਰੀ ।

"ਅਜੇ ਲਿਖੇ ਸਨ ਲੇਖਾਂ ਵਿੱਚ ਦੁਖ ਬਾਕੀ,
ਨਹੀਂ ਤਾਂ ਮਾਂ ਦੇ ਨਾਲ ਹੀ ਮੁੱਕ ਜਾਂਦੀ ।
ਜੰਮਦੇ ਸਾਰ ਮਤੇਈ ਦੇ ਵੱਸ ਪੈ ਗਈ,
ਕਿਵੇਂ ਲਿਖੀ ਤਕਦੀਰ ਦੀ ਉੱਕ ਜਾਂਦੀ ।

"ਝਿੜਕਾ, ਬੋਲੀਆਂ, ਢੋਲੀਆਂ ਭਾਅ ਪਈਆਂ,
ਖਲੀ ਵਿਚ ਬਰੂਹਾਂ ਦੇ ਸੁੱਕ ਜਾਂਦੀ ।
"ਨਹੀਂ ਸੀ ਕਦਰ ਚੰਗੇਰ ਨੂੰ ਹੱਥ ਲਾਵਾਂ,
ਕਿਤੇ ਰੱਬ ਕਰਾਏ ਦਾ ਟੁੱਕ ਪਾਂਦੀ ।

"ਲੋਕੋ ਮਰਨ ਮਤੇਈਆਂ ਤੇ ਜਿਉਣ ਮਾਵਾਂ,
ਪਵੇ ਵੈਰੀ ਵੀ ਨਾ ਕੋਈ ਮਤੇਈ ਦੇ ਵੱਸ।
"ਮੇਰੇ ਪਿਛਲਿਆਂ ਪਾਪਾਂ ਦੀ ਤਹਿ ਉਘੜੀ,
ਸਹੁਰੇ-ਘਰ ਵੀ ਪਈ ਕੇਕੇਈ ਦੇ ਵੱਸ।

"ਸਹੁਰੇ-ਘਰ ਸੁਪਨੇ ਵਾਂਗ ਸੁੱਖ ਡਿੱਠਾ,
ਸੌ ਸੌ ਵਾਰ ਸਦੱਕੜੇ ਸੱਸ ਜਾਣਾ।
"ਕਦੇ 'ਉਹਨਾਂ' ਵੀ ਅੱਖ ਚੁਰਾਇਕੇ ਤੇ,
ਵੇਖ ਮੁਸਕੜੀਂ ਮੁਸਕੜੀਂ ਹੱਸ ਜਾਣਾ।

"ਬਾਹਰੋਂ ਹਾਣੀਆਂ ਜਦੋਂ ਆਵਾਜ਼ ਦੇਣੀ,
ਮੈਥੋਂ ਪੱਲਾ ਖਿਸਕਾਇਕੇ ਨੱਸ ਜਾਣਾ।
"ਭਾਣਾ ਰੱਬ ਦਾ ਖਿੜੀ ਬਸੰਤ ਉੱਤੇ,
ਗੜਾ ਕਹਿਰ ਦਾ ਅੱਬਰੋਂ ਵੱਸ ਜਾਣਾ।

"ਮੌਤ ਚੰਦਰੀ ਨੇ ਕਰਨਾ ਚੌੜ ਮੈਨੂੰ,
ਬੁਰਜ ਆਸ ਵਾਲਾ ਮੇਰਾ ਢਹਿ ਜਾਣਾ।
"ਨੱਕੋਂ ਨੱਥ ਸੁਹਾਗ ਦੀ ਲਹਿ ਜਾਣਾ,
ਕਰ ਕੇ ਸਬਰ ਮੈਂ ਤੱਤੀ ਨੇ ਸਹਿ ਜਾਣਾ।

"ਫੇਰ ਮੈਂ ਜਾਣਾ, ਮੇਰਾ ਰੱਬ ਜਾਣੇ,
ਜਿਹੜੀ ਸੱਸ ਮਤੇਈ ਨੇ ਅੱਤ ਚਾਈ।
"ਮਿਹਣੇ, ਬੋਲੀਆਂ ਗਾਲ੍ਹੀਆਂ ਲੱਖ ਊਜਾਂ,
ਵਾਹ ਚੱਲਦੀ ਨਾ ਛੱਡੇ ਕਸਰ ਕਾਈ।

"ਇੱਕ ਦੁੱਖ ਦਿਲ ਦਾ, ਦੂਜੀ ਉਹ ਤਾਵ੍ਹੇ,
ਤੱਤੀ ਜਾਨ ਇਹ ਮੌਤ ਦੇ ਮੂੰਹ ਆਈ।
"ਕਿਤੇ ਆਣ ਕੇ ਦੁਖੀ ਦੀ ਸਾਰ ਲੈਂਦਾ,
ਜੇਕਰ ਮਾਂ ਜਾਇਆ ਹੁੰਦਾ ਇਕ ਭਾਈ।

"ਸਕੇ ਪਿਉ ਦੀਆਂ ਅੱਖੀਆਂ ਹੋਰ ਹੋਈਆਂ,
ਜਦ ਦੀ ਲੁਕ ਗਈ ਤੱਤੀ ਨੂੰ ਜਣਨ ਵਾਲੀ।
"ਲੈ ਗਈ ਦਿਲ ਦੀਆਂ ਸੱਧਰਾਂ ਦਿਲ ਅੰਦਰ।
ਮੇਰ 'ਚੰਨ' ਦੀ ਵੀ ਅੰਮੀ ਬਣਨ ਵਾਲੀ।

"ਮੈਨੂੰ ਕਿਸੇ ਦੇ ਰਹਿਮ ਦੀ ਲੋੜ ਨਹੀਂ ਹੁਣ,
ਆਉਂਦੀ ਬੁਲੀਆਂ ਉੱਤੇ ਫਰਿਆਦ ਵੀ ਨਹੀਂ।
"ਛਾਲੇ ਜਿਗਰ ਵਾਲੇ ਭਰ ਕੇ ਫਿੱਸ ਗਏ ਨੇ,
ਦੁਖ ਨਹੀਂ ਭੁਲੇ, ਰਹੇ ਯਾਦ ਵੀ ਨਹੀਂ।

"ਸੱਟਾਂ ਖਾ ਖਾ ਕੇ ਆਹਰਨ ਵਾਂਗ ਹੋਈਆਂ,
ਮੇਰੇ ਦਿਲ ਤੋਂ ਸਖਤ ਫ਼ੌਲਾਦ ਵੀ ਨਹੀਂ।
ਮੇਰੀ ਆਹ ਦੀ ਅੱਗ ਤੋਂ ਮੌਤ ਕੰਬੇ,
ਨੇੜੇ ਢੁਕਦੇ ਡਰਦੇ ਜੱਲਾਦ ਵੀ ਨਹੀਂ।

"ਤੂੰ ਵੀ ਤੱਤੀਏ ਕਿਸਮਤੇ! ਰਹੀਂ ਬਚ ਕੇ,
ਮੇਰੀ ਆਹ ਤੋਂ ਬੱਚ ਕੇ ਖੁਦਾ ਨਿਕਲੂ।
"ਮੈਨੂੰ ਕਸਮ ਰੱਬ ਦੀ, 'ਸੀਤਲ' ਸਤੇ ਦਿਲ 'ਚੋਂ,
ਨਿਕਲੂ, ਜਦੋਂ ਨਿਕਲੂ, ਬੱਦੁਆ ਨਿਕਲੂ।"

੬-੪-੩੩
ਸੱਜਰੇ ਹੰਝੂ

# ਲਾਲਨ ਦੀ ਯਾਦ

ਅੱਧੀ ਕੁ ਬੀਤੀ ਰਾਤ ਸੀ ਤਾਰੇ ਸੀ ਮੈਨੂੰ ਦੱਸਦੇ।
ਰੋਂਦੀ ਨੂੰ ਮੈਨੂੰ ਵੇਖਕੇ ਖਿੜ ਖਿੜ ਸੀ ਭੈੜੇ ਹੱਸਦੇ।
ਇਕ ਦੂਸਰੇ ਨੂੰ ਛੇੜ ਕੇ ਫਿਰ ਲੁਕਣ ਕਿਧਰੇ ਨੱਸਦੇ।
ਇਉਂ ਹੱਸ ਰੱਸ ਕੇ ਵਸਦੇ ਸੀ ਦਿਲ ਮਿਰੇ ਨੂੰ ਖੱਸਦੇ।
ਓਦੋਂ ਵੀ ਮੇਰੇ ਲਾਲਨਾ!
ਇਸ ਦਿਲ 'ਚ ਤੇਰੀ ਯਾਦ ਸੀ।

ਜੋਬਨ ਸੀ ਪੂਰਾ ਚੰਦ 'ਤੇ ਲੈ ਹੁਸਨ ਫ਼ੌਜਾਂ ਆਂਵਦਾ।
ਸੀ ਨੀਲੇ ਨੀਲੇ ਅੰਬਰਾਂ ਦੀਆਂ ਰੌਣਕਾਂ ਵਧਾਂਵਦਾ।
ਨਿਉ ਨਿਉਂ ਕੇ ਝਾਤੀ ਪਾਂਵਦਾ ਫਿਰਦਾ ਸੀ ਕੁਝ ਤਕਾਂਵਦਾ।
ਕਾਨੀ ਕਿਸੇ ਨੂੰ ਲਾਂਵਦਾ ਦਿਲ ਕਿਸੇ ਦਾ ਪਰਚਾਂਵਦਾ।
ਓਦੋਂ ਵੀ ਮੇਰੇ ਲਾਲਨਾ!
ਇਸ ਦਿਲ 'ਚ ਤੇਰੀ ਯਾਦ ਸੀ।

ਠੰਢੀ ਪੁਰੇ ਦੀ ਪੌਣ ਉਹ ਸੀ ਹੌਲੀ ਹੌਲੀ ਚੱਲਦੀ।
ਸੁੱਤੀ ਕਿਸੇ ਮੁਟਿਆਰ ਨੂੰ ਪੱਖਾ ਪਈ ਸ਼ੀ ਝੱਲਦੀ।
ਟੰਗੀ ਬਨੇਰੇ ਨਾਲ ਸੀ ਚੁੰਨੀ ਕਿਸੇ ਦੀ ਹੱਲਦੀ।
ਲਾਗੇ ਹੀ ਹੈਸੀ ਝੂਮਦੀ ਟਹਿਣੀ, ਫੁਲਾਂ ਦੀ ਵੱਲ ਦੀ।
ਓਦੋਂ ਵੀ ਮੇਰੇ ਲਾਲਨਾ!
ਇਸ ਦਿਲ 'ਚ ਤੇਰੀ ਯਾਦ ਸੀ।

ਉਸ ਰਾਤ ਦੀ ਚੁਪ-ਚਾਪ 'ਚੋਂ ਸੀ ਵਾਜ ਸ਼ਾਂ ਸ਼ਾਂ ਆਉਂਦੀ।
ਪਹਿਰਾ ਸੀ ਰਾਣੀ ਨੀਂਦ ਦਾ ਦੇ ਲੋਰੀਆਂ ਨੂੰ ਆਉਂਦੀ।
ਸੁੱਤੀ ਕਿਸੇ ਨੂੰ ਹੋਸ਼ ਨਾ ਪਾਸਾ ਨਹੀਂ ਪਰਤਾਉਂਦੀ।
ਦੇਂਦੀ ਸੀ ਬੁੱਧੂ ਬਾਲ ਨੂੰ ਬੈਠੀ ਕੋਈ ਉਂਘਲਾਉਂਦੀ।
ਓਦੋਂ ਵੀ ਮੇਰੇ ਲਾਲਨਾ!
ਇਸ ਦਿਲ 'ਚ ਤੇਰੀ ਯਾਦ ਸੀ।

ਬੈਠੀ ਫੁੱਲਾਂ ਦੀ ਸੇਜ 'ਤੇ ਸੀ ਦਿਲ ਕੋਈ ਪਰਚਾਉਂਦੀ।
ਤਕਦੀ ਕਦੇ ਉਤਾਂਹ ਨੂੰ ਝਾਤੀ ਕਦੇ 'ਠਾਂਹ ਪਾਉਂਦੀ।
ਬੁਲਬੁਲ ਦੇ ਵਾਂਙੂੰ ਮਸਤ ਹੋ ਕੇ ਗੀਤ ਕੋਈ ਗਾਉਂਦੀ।
ਬੈਠਾ ਸੀ ਉਸ ਦੇ ਕੋਲ ਮਾਹੀ ਸਦਕੇ ਉਸ ਤੋਂ ਜਾਉਂਦੀ।
ਓਦੋਂ ਵੀ ਮੇਰੇ ਲਾਲਨਾ!
ਇਸ ਦਿਲ 'ਚ ਤੇਰੀ ਯਾਦ ਸੀ।

ਓਧਰ ਫੱਟੀ ਵਿਜੋਗ ਦੀ ਕੋਈ ਵਾਲ ਸਿਰ ਦੇ ਖੋਂਹਵਦੀ।
ਛਮ ਛਮ ਸੀ ਹੰਝੂ ਡੋਲ੍ਹਦੀ ਰੋ ਰੋ ਕੇ ਫਾਵੀ ਹੋਂਵਦੀ।
ਧਰ ਹਥ ਭੋਇੰ 'ਤੇ ਬੈਠਦੀ ਫਿਰ ਕਦੇ ਉੱਠ ਖਲੋਂਵਦੀ।
ਇਕ ਬਿਨਾਂ ਸੋਹਣੇ ਲਾਲ ਦੇ ਪਈ ਤਲੋ-ਮੱਛੀ ਹੋਂਵਦੀ।
ਓਦੋਂ ਵੀ ਮੇਰੇ ਲਾਲਨਾ!
ਇਸ ਦਿਲ 'ਚ ਤੇਰੀ ਯਾਦ ਸੀ।

ਮੰਦਰ 'ਚ ਵੱਜੀਆਂ ਟੱਲੀਆਂ ਪਰਭਾਤ ਵੇਲਾ ਹੋ ਗਿਆ।
ਮੁੱਲਾਂ ਵੀ ਦੇਵਣ ਬਾਂਗ ਧਰ ਕੰਨਾਂ 'ਤੇ ਹੱਥ ਖਲੋ ਗਿਆ।
ਕੁਈ ਪਾਠ ਪੂਜਾ ਵਿਚ ਲੱਗਾ ਮਗਨ ਮਨ ਵਿਚ ਹੋ ਗਿਆ।
ਇਕ ਗੱਭਰੂ ਇਸ ਰਾਹ ਵਿਚ ਐਥੇ ਖਲੋ ਕੇ ਰੋ ਗਿਆ।

ਓਦੋਂ ਵੀ ਮੇਰੇ ਲਾਲਨਾ !
ਇਸ ਦਿਲ 'ਚ ਤੇਰੀ ਯਾਦ ਸੀ।

ਕੰਗੂ ਦੀ ਵਗਦੀ ਨਦੀ ਇਕ ਖਹਿੰਦੀ ਅਟਾਰੀ ਨਾਲ ਸੀ।
ਕੰਢੇ 'ਤੇ ਹਰਿਆਂ ਬੂਟਿਆਂ ਫੁਲਾਂ ਦਿਆਂ ਦੀ ਪਾਲ ਸੀ।
ਭੋਛਨ-ਭਿੰਨੇ ਮੁਟਿਆਰ ਇਕ ਨਿਕਲੀ ਖਿਲਾਰੀ ਵਾਲ ਸੀ।
ਮੈਲੀ ਸੀ ਹੁੰਦੀ ਜਾਪਦੀ ਲਗਦੀ ਜਾਂ ਫੁੱਲਾਂ ਨਾਲ ਸੀ।
ਓਦੋਂ ਵੀ ਮੇਰੇ ਲਾਲਨਾ !
ਇਸ ਦਿਲ 'ਚ ਤੇਰੀ ਯਾਦ ਸੀ।

ਚੋਟੀ 'ਤੇ ਫੁੱਲ ਗੁਲਾਬ ਦਾ ਬੈਠਾ ਸੀ ਖ਼ਿੜ ਖਿੜ ਹੱਸਦਾ।
ਕਾਲਾ-ਕਲਿੱਟਾ ਭੌਰ ਇਕ ਭੁਖਾ ਉਸੇ ਦੇ ਰਸ ਦਾ।
ਖਿਚਿਆ ਉਸੇ ਦੇ ਪ੍ਰੇਮ ਦਾ ਆ ਵਿਚ ਉਸ ਦੇ ਫਸਦਾ।
ਇਕ ਖਲਾ ਕੋਲੇ ਵੇਖ ਕੇ ਬੁਲ੍ਹਾਂ ਦੇ ਵਿਚ ਵਿਚ ਹੱਸਦਾ।
ਓਦੋਂ ਵੀ ਮੇਰੇ ਲਾਲਨਾ !
ਇਸ ਦਿਲ 'ਚ ਤੇਰੀ ਯਾਦ ਸੀ।

ਇਕ ਵੱਲ ਹਰੀਆਂ ਸਾਵੀਆਂ ਜੰਗਲ ਦੇ ਵਿਚ ਵਣੋਟੀਆਂ।
ਜਿਨ੍ਹਾਂ 'ਚ ਭਜ ਭਜ ਲੁਕਦੀਆਂ ਲਾ ਚੁੰਗੀਆਂ ਹਰਨੋਟੀਆਂ।
ਇਕ ਵੱਲ ਬਰਫ਼ਾਂ ਢੱਕੀਆਂ ਉਹ ਪਰਬਤਾਂ ਦੀਆਂ ਚੋਟੀਆਂ।
ਕੋਈ ਨੀਵੀਆਂ ਕੋਈ ਉੱਚੀਆਂ ਕੋਈਵੱਡੀਆਂ ਕੋਈਛੋਟੀਆਂ।
ਓਦੋਂ ਵੀ ਮੇਰੇ ਲਾਲਨਾ !
ਇਸ ਦਿਲ 'ਚ ਤੇਰੀ ਯਾਦ ਸੀ।

ਚੜ੍ਹਦੇ 'ਚ ਸੂਰਜ ਹੁਰੀਂ ਵੀ ਚੜ੍ਹ ਪਏ ਸੀ ਲਿਸ਼ਕਾਂ ਮਾਰਦੇ।
ਚਕਵੀ ਤੇ ਚਕਵੇ ਵਿਛੜਿਆਂ ਦੇ ਸੀਨਿਆਂ ਨੂੰ ਠਾਰਦੇ।

ਧਰਤੀ 'ਤੇ ਸਾਰੇ ਵਿਛੇ ਪਏ ਸੀ ਫ਼ਰਸ਼ ਸਬਜ਼ਾ-ਜ਼ਾਰ ਦੇ।
ਮੋਤੀ ਸੀ ਸੁੱਚੇ ਖਿੰਡੇ ਪਏ ਟੁੱਟੇ ਕਿਸੇ ਦੇ ਹਾਰ ਦੇ।
ਓਦੋਂ ਵੀ ਮੇਰੇ ਲਾਲਨਾ!
ਇਸ ਦਿਲ 'ਚ ਤੇਰੀ ਯਾਦ ਸੀ।
ਇਕ ਢੇਰ ਵੱਡਾ ਛੰਭ ਸੀ ਭਰਪੂਰ ਠਾਠਾਂ ਮਾਰਦਾ।
ਕੰਢੇ 'ਤੇ ਆ ਕੇ ਬੈਠਣਾ ਉਹ ਬਗਲਿਆਂ ਦੀ ਡਾਰ ਦਾ।
ਇਕ ਵੱਲ ਫੁੱਲਾਂ ਲੱਦਿਆ ਬੂਟਾ ਖਲਾ ਚੱਨਾਰ ਦਾ।
ਦਿਸਦਾ ਸੀ ਪਾਣੀ ਵਿਚ ਵੀ ਸੂਰਜ ਦੂਜੇ ਸੰਸਾਰ ਦਾ।
ਓਦੋਂ ਵੀ ਮੇਰੇ ਲਾਲਨਾ!
ਇਸ ਦਿਲ 'ਚ ਤੇਰੀ ਯਾਦ ਸੀ।
ਕੰਢੇ ਦੇ ਉੱਤੇ ਛੰਭ ਦੇ ਇਕ ਵੱਲ ਬਾਰਾਂਦਰੀ ਸੀ।
ਜਾਣੋ ਲਿਆ ਕੇ ਸੁਰਗ 'ਚੋਂ ਓਵੇਂ ਹੀ ਓਥੇ ਧਰੀ ਸੀ।
ਉਤੇ ਬਲੌਰੀ ਸਾਜ਼ ਸੀ ਹੇਠਾਂ ਵਿਛਾਈ ਜ਼ਰੀ ਸੀ।
ਲੈ ਸਮਝ ਓਥੇ ਮੁੱਕਦੀ ਦੁਨੀਆਂ ਦੀ ਕਾਰੀਗਰੀ ਸੀ।
ਓਦੋਂ ਵੀ ਮੇਰੇ ਲਾਲਨਾ!
ਇਸ ਦਿਲ 'ਚ ਤੇਰੀ ਯਾਦ ਸੀ।
ਬੈਠੀ ਸੀ ਰਾਣੀ ਹੁਸਨ ਦੀ ਜੋਬਨ ਉਦ੍ਹਾ ਡੁਲ੍ਹ ਰਿਹਾ ਸੀ।
ਉਹ ਸੁੰਦਰਤਾ ਦਾ ਬਾਗ਼ ਸਾਰਾ ਉਸੇ ਛਿਨ ਖਿੜ ਪਿਆ ਸੀ।
ਮਸਤੀ ਦੀ ਆਈ ਮਹਿਕ ਸੀ ਜੋ ਯਾਦ ਸੀ ਭੁਲ ਗਿਆ ਸੀ।
ਓਦੋਂ ਵੇਖੇਂ ਨਾ 'ਸੀਤਲਾ' ਕੁਝ ਦਿਲ ਨੂੰ ਰੁੱਗ ਜਿਹਾ ਪਿਆ ਸੀ।
ਐਪਰ ਓਦੋਂ ਵੀ ਲਾਲ ਜੀ!
ਦਿਲ ਵਿਚ ਤੇਰੀ ਯਾਦ ਸੀ।

੮-੫-੩੨
ਮੱਜਿਚੇ ਟੇਣ੍ਹ

## ਮਨਸੂਰ ਤੇ ਸੂਲੀ

ਕਹਿੰਦੇ : ਜਦ ਮਨਸੂਰ ਸ਼ਰਈਆਂ,
ਸੂਲੀ ਪਕੜ ਚੜ੍ਹਾਇਆ ।
ਉਸ ਵੇਲੇ ਆਸ਼ਕ ਦੇ ਚਿਹਰੇ,
ਚੜ੍ਹਿਆ ਰੂਪ ਸਵਾਇਆ ।
ਪੁੱਛਿਓ ਨੇ :ਇਹ ਕੇਹੀਆਂ ਖ਼ੁਸ਼ੀਆਂ,
ਸੂਲੀ 'ਤੇ ਚੜ੍ਹ ਹੱਸੇਂ ।
ਕਹਿਣ ਲੱਗਾ : ਹੁਣ 'ਸੀਤਲ' ਜੀ,
ਮੈਂ ਵਸਲ ਸੱਜਣ ਦਾ ਪਾਇਆ ।

੨੫-੬-੩੮

# ਬਈ ਵਾਹ !

ਦੋ ਸੌ ਤੋਰਾਂ ਦੀ ਸਾਉਣੀ ਕੁੱਲ ਹੋਈ,
ਆਇਆ ਮਾਮਲਾ ਇਕ ਸੌ ਪੰਜਾਹ ਬਈ ਵਾਹ !
ਵਿਕਿਆ ਤੋਰੀਆ ਦੋਂ 'ਤੇ ਦਸੀਂ ਆਨੀਂ,
ਤੂਵ ਪੈਸੇ 'ਤੇ ਪੰਜੀਂ ਕਪਾਹ, ਬਈ ਵਾਹ !
ਆੜ੍ਹਤ ਵਾਲਿਆਂ ਪਿਛਲਾ ਹਿਸਾਬ ਕਰਕੇ,
ਅੱਸੀ ਕੱਟਕੇ, ਆਖਿਆ : 'ਜਾਹ', ਬਈ ਵਾਹ !
ਗਿਣਕੇ ਰਕਮ ਦੁਕਾਨ 'ਤੋਂ ਉੱਠਿਆ ਸੀ,
ਲੈ ਕੇ ਵਹੀ ਤੇ ਆ ਗਿਆ ਸ਼ਾਹ, ਬਈ ਵਾਹ !
ਕਹਿੰਦਾ : ਮੇਰਾ ਹਿਸਾਬ ਨਿਬੇੜ ਜਾਣਾ,
ਤੁਸਾਂ ਲੋਕਾਂ ਦਾ ਕੋਈ ਨਹੀਂ ਵਿਸਾਹ, ਬਈ ਵਾਹ !
'ਪਿਛਲੀ ਰਹਿੰਦੀ ਏ ਕਿਸਤ ਪੰਝੱਤ੍ਰਾਂ ਦੀ,
ਨੱਬੇ ਸੱਟ, ਦੇਵਾਂ ਨਾਵਾਂ ਲਾਹ, ਬਈ ਵਾਹ !
'ਲਾਲੇ ਹੋਰਾਂ ਸੀ ਸੱਠਾਂ ਦਾ ਭਾਨ ਦਿਤਾ,
ਤੇਰੇ ਬਾਪੂ ਦਾ ਸੀ ਜਾਂ ਵਿਆਹ, ਬਈ ਵਾਹ !
'ਬਣਿਆ ਮਾਲਕ ਤੂੰ ਜੀਹਦੀ ਜ਼ਮੀਨ ਦਾ ਏਂ,
ਉਹਦਾ ਕਰਜ਼ ਵੀ ਖ਼ਾਲਸਾ ! ਲਾਹ,' ਬਈ ਵਾਹ !
ਬੀਬਾ ਬਣ ਕੇ ਉਸ ਨੱਬੇ ਈ ਤਾਰ ਦਿੱਤੇ,
ਉੱਚੀ ਰਤਾ ਨਾ ਕੱਢਿਆ ਸਾਹ ਬਈ ਵਾਹ !

ਮੱਜਰੇ ਟੰਡੂ

ਪੌਲੀ ਮੋੜ ਦੇ ਸ਼ਾਹ ਨੇ ਕਿਹਾ ਅੱਗੋਂ :
'ਲੌ ਸਰਦਾਰ ਜੀ, ਛਕ ਲਵੋ ਚਾਹ, ਬਈ ਵਾਹ !
'ਤੁਸਾਂ ਅਸਾਂ ਦੀ ਮੁੱਢੋਂ-ਲਾ ਬਣੀ ਆਈ,
ਹੁੰਦਾ ਰਿਹਾ ਏ ਚੰਗਾ ਨਿਰਬਾਹ, ਬਈ ਵਾਹ !
'ਬਿਨਾਂ ਸ਼ਾਹ ਦੇ ਜੱਟ ਦੀ ਪੱਤ ਕੋਈ ਨਹੀਂ,
ਜੱਟਾਂ ਬਿਨਾਂ ਕਿਸ ਕਾਰ ਦੇ ਸ਼ਾਹ', ਬਈ ਵਾਹ !
ਸ਼ਾਹ ਨੂੰ ਵਿਦਾ ਕਰ ਟਕੇ ਦੀਆਂ ਰਿਉੜੀਆਂ ਲੈ,
ਫੜਿਆ ਖ਼ਾਲਸੇ ਪਿੰਡ ਦਾ ਰਾਹ ਬਈ ਵਾਹ !
ਪਿੰਡ ਵੜਦਿਆਂ ਕਿਹਾ ਹਟਵਾਣੀਏ ਨੇ,
'ਵੇਚ ਆਇਐਂ', ਸਰਦਾਰਾ ! ਕਪਾਹ, ਬਈ ਵਾਹ !
ਦਮੜੇ ਤੀਹ ਕੁ ਰਹਿੰਦੇ ਸੀ 'ਬੀ' ਵਾਲੇ,
ਲਾਇਆ ਸੂਦ ਨਹੀਂ ਰੱਬ ਗਵਾਹ', ਬਈ ਵਾਹ !
ਉਹ ਵੀ ਦੇਂਦਿਆਂ ਜੱਟ ਨਾ 'ਹੂੰ' ਕੀਤੀ,
ਨਾਲ ਡਾਢਿਆਂ ਪੈ ਗਿਆ ਵਾਹ, ਬਈ ਵਾਹ !
ਘਰ ਵੜਦਿਆਂ ਜੱਟੀ ਨੇ ਪੁੱਛਿਆ ਜਾਂ,
ਤੇਰਾਂ ਬਾਕੀ ਦੇ ਮਾਰੇ ਵਗਾਹ, ਬਈ ਵਾਹ !
'ਲੈ ਅਹ ਰਗੜ ਕੇ ਮੱਥੇ 'ਤੇ ਲੇਪ ਕਰ ਲੈ,
ਹੁੰਦੀ ਪਈ ਸੀ ਕਪਾਹ-ਕਪਾਹ, ਬਈ ਵਾਹ !
'ਰੱਖੋ ਸਾਂਭ ਕੇ ਅਗਾਂਹ ਨੂੰ ਕੰਮ ਆਸਣ,
ਖੱਟੀ ਸਾਲ ਦੀ ਆਈ ਊ ਆਂਹ, ਬਈ ਵਾਹ !
'ਤਾਰੋ ਮਾਮਲਾ 'ਸੀਤਲਾ' ਕਰਜ਼ ਲੈ ਕੇ,
ਆਉਂਦੇ ਸਮੇਂ ਨੂੰ ਦਿਆਂਗੇ ਲਾਹ', ਬਈ ਵਾਹ !

੧੮-੩-੩੪

# ਮੈਨੂੰ ਤੇਰੀ ਸਹੁੰ

ਬਾਹਰੋਂ ਆਉਂਦੇ ਗੱਭਰੂ ਹਰਨਾਲੀ ਲਾਹੁਣ ਲੱਗੇ ਤਾਈਂ,
ਚਾਈਂ ਚਾਈਂ ਕਹਿਣ ਲੱਗੀ ਨਾਰ, "ਮੈਨੂੰ ਤੇਰੀ ਸਹੁੰ।
ਵੇਖ ਅਜ ਕੱਚ ਦੀਆਂ ਚੂੜੀਆਂ ਚੜ੍ਹਾਈਆਂ ਨੇ ਮੈਂ,
ਦੋਹੀਂ ਹੱਥੀਂ ਜੋੜੇ ਚਾਰ ਚਾਰ, ਮੈਨੂੰ ਤੇਰੀ ਸਹੁੰ।
ਇਹਨਾਂ ਦੇ ਮੈਂ ਚਾਅ ਅਜ ਸਾਰਾ ਦਿਨ ਕੱਤਦੀ ਰਹੀ,
ਛਲੀਆਂ ਦਾ ਭਰ ਲਿਐ ਪਟਾਰ, ਮੈਨੂੰ ਤੇਰੀ ਸਹੁੰ।
ਅੱਜ ਤਾਂ ਮੈਂ ਜੋਟਿਆਂ ਦਾ ਛੱਜ ਸਾਰਾ ਕੱਤ ਲਿਆ,
ਅੱਗੇ ਨਹੀਂ ਸੀ ਪਈ ਕਦੇ ਤਾਰ, ਮੈਨੂੰ ਤੇਰੀ ਸਹੁੰ।
ਜਦੋਂ ਅਜ ਪਾਉਂਦੀ ਸਾਂ ਤੰਦ–ਸੱਚੀਂ–ਤੱਕਲੇ 'ਤੇ,
ਮਲਕੜੇ ਜਹੇ ਬਾਂਹ ਨੂੰ ਉਲਾਰ, ਮੈਨੂੰ ਤੇਰੀ ਸਹੁੰ।
ਚਰਖ਼ੇ ਦੀ 'ਘੂੰ ਘੂੰ' ਨਾਲ ਇਹਨਾਂ ਚੂੜੀਆਂ ਦਾ,
'ਛਣਨ ਛਣਨ' ਪੈਂਦਾ ਸੀ ਛਣਕਾਰ, ਮੈਨੂੰ ਤੇਰੀ ਸਹੁੰ।
ਵੰਗੜੀਆਂ ਦੇ ਚਾਅ ਮੈਨੂੰ ਰੋਟੀ ਵੀ ਨਾ ਯਾਦ ਰਹੀ,
ਭੁੱਖੀ ਨੂੰ ਹੀ ਢਲ ਗਈ ਦੁਪਹਿਰ, ਮੈਨੂੰ ਤੇਰੀ ਸਹੁੰ।
ਦੂਜੀਆਂ ਨੇ ਸਾਰੀਆਂ ਨੇ ਪੰਜੀ ਪੈਸੀਂ ਜੋੜਾ ਲਿਆ,
ਮੈਂ ਉਹਨੂੰ ਦਿੱਤੇ ਸਾਈ ਚਾਰ, ਮੈਨੂੰ ਤੇਰੀ ਸਹੁੰ।

ਅੱਜਰੇ ਹੰਝੂ

ਆਨੇ ਜੋੜਾ, ਧੇਲੀ ਦੀ, ਰੁਪਈਏ ਮਣ ਦੇ ਹਿਸਾਬ,
ਬਾਰਾਂ ਸੇਰ ਦਿੱਤੀ ਸਈ ਜੁਆਰ, ਮੈਨੂੰ ਤੇਰੀ ਸਹੁੰ।
ਭਾਈ ਨੂੰ ਮੈਂ ਆਖ ਰਹੀ ਸਵੇਰੇ ਆ ਕੇ ਲੈ ਜੀਂ ਪੈਸੇ,
ਉਹ ਨਹੀਂ ਸੀ ਕਰਦਾ ਉਧਾਰ, ਮੈਨੂੰ ਤੇਰੀ ਸਹੁੰ।
ਆਹ ਵੇਖ ਸ਼ੀਸ਼ੇ ਸੱਤਾਂ ਰੰਗਾਂ ਦੇ ਨੇ ਲੱਗੇ ਹੋਏ
ਵੰਨੋ-ਵੰਨੀ ਮਾਰਦੇ ਚਮਕਾਰ, ਮੈਨੂੰ ਤੇਰੀ ਸਹੁੰ।"
ਭਾਬੋ ਕੋਲੋਂ ਕਹਿਣ ਲੱਗੀ, "ਚੂੜੀਆਂ 'ਤੇ ਬੱਸ ਨਹੀਓਂ,
ਚੂੰਗਾਂ ਇਹਨੇ ਸੱਟੀਆਂ ਈਂ ਚਾਰ, ਮੈਨੂੰ ਤੇਰੀ ਸਹੁੰ!
ਹੱਟੀਓਂ ਜਲੇਬੀਆਂ ਮੰਗਾ ਕੇ ਇਹਨੇ ਖਾਧੀਆਂ ਈਂ,
ਪੀਤਾ ਸਾਸੁ ਦੁੱਧ ਛਾਵੇਂ ਠਾਰ, ਮੈਨੂੰ ਤੇਰੀ ਸਹੁੰ।
ਭਰੀ ਝੋਲੀ ਹਟੀ ਨੂੰ, ਮਖਾਣੇ ਨਿੱਤ ਚੱਬਦੀ ਏ,
ਸੱਟਦੀ ਏ ਦਾਣੇ ਬਾਈ ਵਾਰ, ਮੈਨੂੰ ਤੇਰੀ ਸਹੁੰ।
ਲਾਡਲੀ ਜੁ ਰੱਖੀ ਹੋਈ ਉ ਤਾਰ ਦੇਗੀ—ਘੀਬਾ!—ਤੈਨੂੰ
ਲੋਕਾਂ ਨਾਲੋਂ ਛਿੰਦੀ ਤੇਰੀ ਨਾਰ, ਮੈਨੂੰ ਤੇਰੀ ਸਹੁੰ।"
ਮਾਰ ਕੇ ਪਰਾਣੀ ਮੁੰਡੇ ਵੰਗੜੀਆਂ ਨੂੰ ਚੂਰ ਕੀਤਾ,
ਇਕ ਇਕ ਦੀਆਂ ਹੋਈਆਂ ਚਾਰ, ਮੈਨੂੰ ਤੇਰੀ ਸਹੁੰ।
"ਚੁਗ ਲੈ ਇਹ ਡੱਕਰੇ ਤੇ ਝੋਲੀ ਵਿਚ ਪਾ ਲੈ ਸਭੇ,
ਪੇਕਿਆਂ ਨੂੰ ਹੋ ਜਾ ਤਿਆਰ, ਮੈਨੂੰ ਤੇਰੀ ਸਹੁੰ।
ਐਹੋ ਜਹੇ ਸੁਹਾਗ ਤੋਂ ਮੈਂ ਸੱਖਣਾ ਹੀ ਚੰਗਾ ਹਾਂ,
ਤੂੰ ਮਾਪਿਆਂ ਦਾ ਮੱਲ ਜਾ ਕੇ ਬਾਰ, ਮੈਨੂੰ ਤੇਰੀ ਸਹੁੰ।"
ਚੁਗ ਚੁਗ ਡੱਕਰੇ ਉਹ ਛਾਤੀ ਨਾਲ ਲਾਉਂਦੀ,
ਤੇ ਭੰਨ ਭੰਨ ਕੱਢਦੀ ਪਿਆਰ, 'ਮੈਨੂੰ ਤੇਰੀ ਸਹੁੰ।

ਚੂੜੀਆਂ ਨਾ ਭੰਨਦੋਂ ਤੇ ਹੋਰ ਜਿੱਥੇ ਮਰਜ਼ੀ ਸਈ,
ਇੱਕ ਦੀਆਂ ਦਸ ਲੈਂਦੋਂ ਮਾਰ, ਮੈਨੂੰ ਤੇਰੀ ਸਹੁੰ।
ਚੂੜੀਆਂ ਦੇ ਡੱਕਰੇ ਮੈਂ ਪੇਕਿਆਂ ਨੂੰ ਨਾਲ ਲੈ ਜਾਊਂ,
ਮਾਂ ਨੂੰ ਵਿਖਾਊਂ ਤੇਰੀ ਕਾਰ, ਮੈਨੂੰ ਤੇਰੀ ਸਹੁੰ।"
ਉਹਨੂੰ ਤੋਰ ਪੇਕਿਆਂ ਨੂੰ, ਆਟਾ ਲੈ ਕੇ ਗਿਆ ਮੁੰਡਾ,
"ਭਾਬੀ! ਲਾ ਦਿਹ ਰੋਟੀ, ਜਾਣੈ ਬਾਹਰ, ਮੈਨੂੰ ਤੇਰੀ ਸਹੁੰ।'
ਭਾਬੋ ਅੱਗੋਂ ਜਾਂਵਦੇ ਨੂੰ ਠੋਕ ਕੇ ਜਵਾਬ ਦਿੱਤਾ, '
'ਨਿਭਦਾ ਨਹੀਂ ਸਾਥੋਂ ਐਨਾ ਭਾਰ, ਮੈਨੂੰ ਤੇਰੀ ਸਹੁੰ।
ਖਾਣ ਦਾ, ਖੁਆਉਣ ਦਾ, ਪਕਾਉਣ ਦਾ ਸ਼ਰੀਕੇ ਵਿਚ,
ਮਿਹਣਾ ਮਾਰੂ ਬੀਬਾ! ਤੇਰੀ ਨਾਰ, ਮੈਨੂੰ ਤੇਰੀ ਸਹੁੰ।
ਜਾਹ ਖਾਂ, ਜਾ ਕੇ ਟੱਬਰ ਨੂੰ ਲੈ ਆ, ਕਾਹਨੂੰ ਔਖਾ ਹੁੰਦੈਂ, ।
ਨਿੱਤ ਕਿਹੜਾ ਕਰੂ ਤੇਰੀ ਕਾਰ? ਮੈਨੂੰ ਤੇਰੀ ਸਹੁੰ।"
ਮਗਰੇ ਈ ਗਿਆ ਮੁੰਡਾ ਗੱਡੀ ਪਿੱਛੇ ਡੋਰ ਵਾਂਗੂੰ,
ਜਾ ਆਂਹਦੈ, "ਸਤਿ ਕਰਤਾਰ, ਮੈਨੂੰ ਤੇਰੀ ਸਹੁੰ।
ਆਹ ਲੈ ਰੁਪਈਏ ਤੇਰੀਆਂ ਕੱਚ ਦੀਆਂ ਭੰਨੀਆਂ ਨੇ,
ਸੋਨੇ ਦੀਆਂ ਬਣਾ ਲੈ ਵਲਦਾਰ, ਮੈਨੂੰ ਤੇਰੀ ਸਹੁੰ
'ਸੀਤਲ' ਤੂੰ ਜਿੱਤੀਓਂ, ਮੈਂ ਹਾਰਿਆ, ਪਰ ਘਰ ਚੱਲ,
ਉੱਠ, ਹੁਣ ਤਾਂ ਮੰਨ ਲਈ ਏ ਹਾਰ, ਮੈਨੂੰ ਤੇਰੀ ਸਹੁੰ।"

੨੨-੯-੩੨

# 'ਸੌਂਕਣ-ਵਸੇਬਾ'

ਪਹਿਲੇ ਟੱਬਰੋਂ ਕੋਈ ਨਾ ਬਾਲ ਹੋਇਆ,
ਝੰਡਾ ਸਿੰਹੁ ਨੇ ਦੂਸਰੀ ਵਿਆਹ ਆਂਦੀ।
ਸਾਢੇ-ਤਿੰਨ ਹਜ਼ਾਰ ਦਾ ਤਾਰ ਕੇ ਬਿਲ,
ਤੀਆਂ ਖਿਹਡਦੀ ਪਰੀ ਇਕ ਫਾਹ ਆਂਦੀ।

ਇੱਕੋ ਅੱਖ ਹੀ ਤਿੰਨ ਹਜ਼ਾਰ ਦੀ ਏ,
ਬੁੱਢੇ ਨਾਰ ਸਵੱਲੜੇ ਭਾਅ ਆਂਦੀ।
ਪਹਿਲੀ ਨਾਰ ਸੂ ਵੱਧ ਫਰੇਸਤੀ ਤੋਂ,
ਆਪ ਭੂਤਨਾ ਤੇ ਇਹ ਬਲਾ ਆਂਦੀ।

ਵਾਹ-ਵਾਹ ਹੋਈ ਵਾਹ-ਵਾਹ ਸਾਰੇ,
ਬੁੱਢੇ ਧੌਲਿਆਂ ਨਾਲ ਵਿਆਹ ਕੀਤਾ।
ਲੋਕੀਂ ਆਖਦੇ ਹੁਣ ਝੁੱਗਾ ਵੱਸ ਪਏਗਾ,
ਇਹ ਨਹੀਂ ਜਾਣਦੇ ਹੱਥੀਂ ਤਬਾਹ ਕੀਤਾ।

ਮੂੰਡੇ ਖ਼ਰਚ ਵਲੋਂ ਕੋਈ ਨਾ ਕਸਰ ਛੱਡੀ,
ਗਿਆ ਚਾਂਦੀ ਲੁਟਾਈ ਜੁਆਰ ਦੇ ਭਾਅ।
ਗਹਿਣਾ ਰੱਜ ਪਾਇਆ ਗਹਿਣੇ ਪੈਣ ਜੋਗੇ,
ਗਹਿਣੇ ਪਾਇਕੇ ਪੈਲੀ ਬਾਜ਼ਾਰ ਦੇ ਭਾਅ।

ਉਭਿਆ ਦਾਰੂ ਪਿਆਲਾ ਵੀ ਜੀ ਆਇਆਂ,
ਵਿਕੀਆਂ ਬੋਤਲਾਂ ਨਕਦ ਉਧਾਰ ਦੇ ਭਾਅ।
ਮੌਜਾਂ ਲੈ ਰਹੇ ਸਨ ਮੌਜਾਂ ਲੈਣ ਵਾਲੇ,
ਪਿਛੋਂ ਬਣੂੰ ਸੋ ਬਣੂੰ ਸਰਦਾਰ ਦੇ ਭਾਅ।

ਵੀਹ-ਵੀਹ ਕੋਹ ਪਿੰਡਾਂ ਵਿਚ ਧੁੰਮ ਪੈ ਗਈ,
ਜੇਹੀ ਜੱਟ ਢੁਕਾਅ 'ਤੇ ਸੁਟ ਕੀਤੀ।
ਗਿਆ ਲੁਟਿਆ ਲੁਟ ਦੇ ਮਾਲ ਵਾਂਗੂੰ,
ਪੂੰਜੀ ਕੁਲ ਵਡੱਪ ਨੇ ਲੁਟ ਲੀਤੀ।

ਖ਼ੈਰ, ਹੋ ਗਿਆ ਵਿਆਹ, ਕੁਛ ਲੰਘ ਗਏ ਦਿਨ,
ਬੁਢੇ ਆਣ ਮੁਕਲਾਵੇ 'ਤੇ ਜ਼ੋਰ ਦਿੱਤਾ।
ਅਗਲੇ ਸ਼ਾਈਂ ਨਾ ਵਿਹੜੇ 'ਚ ਛੁਹਣ ਦੇਂਦੇ,
ਮੁੰਡੇ ਮਾਰੀ ਦੇ ਸੱਤ ਸੌ ਹੋਰ ਦਿੱਤਾ।

ਅੱਗੋਂ ਉਹਨਾਂ ਵੀ ਸੱਦ ਕੇ ਸਾਕ ਸਾਰੇ,
ਚੰਦ ਕੌਰ ਨੂੰ ਸਾਹੁਰੇ ਤੋਰ ਦਿੱਤਾ।
ਚੰਗੀ ਕੀਤੀ ਭਰਾਵਾਂ ਦੇ ਮਿਲਣ ਵਾਲੀ,
ਭਾਂਡੇ ਪੰਜ ਤੇ ਨਾਲ ਤਿਓਰ ਦਿੱਤਾ।

ਨਵੀਂ ਨਵੀਂ ਆਈ ਚੰਦ ਕੌਰ ਤਾਈਂ,
ਸੋਭੀ ਨੱਕ ਚੜ੍ਹਾ ਕੇ ਇਉਂ ਕਹਿੰਦੀ।
"ਆਖ਼ਰ ਅੱਧ ਦਾ ਤਾਂ ਬੀਬੀ ! ਪਊ ਕਰਨਾ।
ਤੇਰੇ ਹੱਥਾਂ ਦੀ ਮਹਿੰਦੀ ਤਾਂ ਨਹੀਂ ਲਹਿੰਦੀ।

ਦੋਵੇਂ ਰ'ਹਣ ਲਗੀਆਂ, ਲੜਨ-ਭਿੜਨ ਲਗੀਆਂ,
ਬੇੜੀ ਇਕ ਤੇ ਆਗੂ ਮਲਾਹ ਨੇ ਦੋ।
ਹਰ ਇਕ ਘੂਰਦੀ ਏ ਲਹਿਣੇਦਾਰ ਵਾਂਗੂੰ,
ਸਾਮੀ ਇਕ ਤੇ ਜਿਸ ਤਰ੍ਹਾਂ ਸ਼ਾਹ ਨੇ ਦੋ।
ਉਹਨਾਂ ਸਿੰਘ ਨੂੰ ਨੱਥਿਆਂ ਵਾਂਗ ਸੰਢੇ,
ਨਹੀਂ ਜੀ ਗਲ ਵਿਚ ਪਏ ਹੋਏ ਫਾਹ ਨੇ ਦੋ।
ਲੋਕੀਂ ਕਹਿਣ "ਹੁਣ, ਬੱਚੂ ਜੀ! ਪਤਾ ਲੱਗੂ,
ਤੂੰ ਵੀ ਆਂਹਦਾ ਸੈਂ ਕਰਨੇ ਵਿਆਹ ਨੇ ਦੋ।"

ਦੋਹਾਂ ਹਾਕਮਾਂ ਦਾ ਨੌਕਰ ਇਕ ਹੋਵੇ,
ਉਹਦੀ ਜਾਨ ਤਸੀਹੇ ਨੂੰ ਫੜੀ ਰਹਿੰਦੀ।
ਉਹਨੇ ਐਂ ਕਹਿਣਾ, ਉਹਨੇ ਔਂ ਕਹਿਣਾ,
ਜਿੰਦ ਅੱਧ-ਵਿਚਾਲੇ ਹੀ ਅੜੀ ਰਹਿੰਦੀ।

ਹੋਇਆ ਹੁਕਮ ਕਿ "ਸੰਗਤਰੇ ਖਾਵਣੇ ਨੂੰ,
ਜੇ ਲਿਆਵੇਂ ਤਾ ਬੋਲਿਆ! ਦੋ ਲਿਆਵੀਂ।
"ਚਲਿਐਂ ਸ਼ਹਿਰ, ਸਲੀਪਰ ਹੰਢਾਵਣੇ ਨੂੰ।
ਜੇ ਲਿਆਵੇਂ, ਤਾਂ ਬੋਲਿਆ! ਦੋ ਲਿਆਵੀਂ।
ਕੋਕੇ ਨੱਕ ਦਾ ਸੁਹਜ ਵਧਾਵਣੇ ਨੂੰ,
ਜੇ ਲਿਆਵੇਂ, ਤਾਂ ਬੋਲਿਆ! ਦੋ ਲਿਆਵੀਂ।
ਸੂਟ ਗਰਮ ਸਿਆਲ ਦੇ ਪਾਵਣੇ ਨੂੰ,
ਜੇ ਲਿਆਵੇਂ, ਤਾਂ ਬੋਲਿਆ! ਦੋ ਲਿਆਵੀਂ।
ਨਹੀਂ ਤਾਂ ਆਉਂਦੇ ਨੂੰ ਘਰ ਨਹੀਂ ਵੜਨ ਦੇਣਾ,
ਸ਼ਹਿਰੋਂ ਖਾ ਆਵੀਂ, ਪੈ ਰਹੀਂ ਗੁਰਦੁਆਰੇ।

ਸੱਚ, ਛਿੰਗ ਤਵੀਤ ਵੀ ਲਈ ਆਵੀਂ,
ਐਪਰ ਦੋ ਲਿਆਵੀਂ, ਇੱਕੋ ਜਹੇ ਭਾਰੇ।"

ਇਕ ਦਿਨ ਸੋਭੀ ਨੇ ਆਖਿਆ, "ਘਿਉ-ਪਿੱਟਿਆ!
ਤੇਰੀ ਚੰਦੋ-ਸੜੈਂਦੋ ਨਹੀਂ ਰਹਿਣ ਦੇਂਦੀ।
ਮੈਂ ਤਾਂ ਚੁਪ ਕਰ ਕੇ ਸਭੋ ਸਹਿ ਰਹੀ ਸਾਂ,
ਪਰ ਉਹ ਜਣਦਿਆਂ-ਖਾਣੀ ਨਹੀਂ ਸਹਿਣ ਦੇਂਦੀ।
ਤੇਰੀ ਸ਼ਰਮ ਨੂੰ ਬੈਠੀ ਸਾਂ ਵਿੱਚ ਖੋਲੇ,
ਪਰ ਉਹ ਲੂਹੜਿਆਂ-ਪਿੱਟੀ ਨਹੀਂ ਬਹਿਣ ਦੇਂਦੀ।
ਮੈਂ ਤਾਂ ਸੋਚਦੀ ਸਾਂ ਝੁੱਗਾ ਵੱਸਦਾ ਰਹਿ,
ਪਰ ਉਹ ਵੱਸਦਾ ਕਦੇ ਨਹੀਂ ਰਹਿਣ ਦੇਂਦੀ।

ਬੱਸ, ਜਾਂ ਓਸ ਨੂੰ ਤੋਰ ਦੇਹ ਪੇਕਿਆਂ ਨੂੰ,
ਤੇ ਜਾਂ ਮੈਨੂੰ ਇਕ ਦਿਨ ਘਰੋਂ ਕਢ ਦੇਹ ਖਾਂ।
ਅੱਗੇ-ਪਿੱਛੇ ਜੁ ਇੱਕ ਨੂੰ ਛੱਡਣਾ ਈਂ,
ਤਾਂ ਫਿਰ ਅੱਜੋ ਈ ਇੱਕ ਨੂੰ ਛੱਡ ਦੇਹ ਖਾਂ।"

ਝੰਡਾ ਸਿਹੁੰ ਹੁਣ ਸੋਚਦਾ, "ਕੀ ਕਰੀਏ?
ਇਹਨੂੰ ਰੱਖਾਂ, ਤਾਂ ਉਹ ਘਰੋਂ ਜਾਂਵਦੀ ਏ।
ਲਾਰੇ-ਲੱਪੇ ਲਾ ਓਸ ਨੂੰ ਰੱਖਨਾਂ ਜੇ,
ਤਾਂ ਇਹ ਜਾਂਵਦੀ ਏ, ਭੜਥੂ ਪਾਂਵਦੀ ਏ।
ਰੱਬਾ! ਕੀ ਕਰਾਂ ਮੈਂ? ਤੇ ਕੀ ਨਾ ਕਰਾਂ ਮੈਂ?
ਕੁਛ ਨਾ ਸੁਝਦਾ, ਸੋਚ ਨਾ ਆਂਵਦੀ ਏ।
ਮੈਂ ਤਾਂ ਬ੍ਹਾਨੱਾ ਬਣਾਇਆ ਸੀ ਮੁਖ ਬਦਲੇ,
ਪਰ ਇਹ ਦੁੱਖਾਂ ਦੇ ਤਵੇ ਤੇ ਤਾਂਵਦੀ ਏ।"
ਮੱਸਿਆ ਦੇ

ਆਖ਼ਰ ਕਿਹੋ ਸੁ, "ਜੰਮੀਏਂ ! ਸੋਚ ਤਾਂ ਸਹੀ,
ਕਿਉਂ ਵੱਸਦਾ ਝੁੱਗਾ ਉਜਾੜਦੀ ਏਂ ?
ਇਕ ਓਸ ਦੇ ਸਾੜੇ ਨੇ ਸਾੜਿਆ ਏ,
ਦੂਜਾ ਤੂੰ ਪਈ ਸੜੇ ਨੂੰ ਸਾੜਦੀ ਏਂ।"

ਏਨੀ ਗੱਲ ਸੁਣ ਕੇ, ਸੋਭੀ ਰੁੱਸ ਕੇ ਤੇ,
ਤੁਰ ਪਈ ਪੇਕਿਆਂ ਨੂੰ ਗ਼ੁੱਸਾ ਖਾ ਕੇ ਤੇ।
ਝੂੰਡਾ ਸਿਹੁੰ ਹੁਣ ਮਗਰ ਮਨਾਉਣ ਚੱਲਿਆ
ਕੋਹ ਕੁ ਦੂਰ ਪਿੰਡੋਂ ਮਿਲਿਆ ਜਾ ਕੇ ਤੇ
ਕੀਤੇ ਤਰਲੇ ਤੇ ਮਿਨਤਾਂ ਤੇ ਵਾਸਤੇ ਪਾ,
ਮਸਾਂ ਮਸਾਂ ਲਿਆਂਦੀ ਮਨਾ ਕੇ ਤੇ।
ਘਰੀਂ ਆਉਂਦਿਆਂ ਨੂੰ ਚੰਦੋ ਚੌਧਰਾਣੀ,
ਤੁਰ ਪਈ ਪੇਕਿਆਂ ਨੂੰ ਜੰਦਾ ਲਾ ਕੇ ਤੇ।

ਲੱਗੀ ਹੋਣ ਹੁਣ ਪੁੱਛ ਗੁਆਂਢਣਾਂ ਨੂੰ,
'ਦੱਸ ਭਾਗਣੇ ! ਉਹ ਕਿਹੜੇ ਖੂਹ ਪੈ ਗਈ।'
ਉਹਨੇ ਕਿਹਾ, 'ਚਲੀ ਗਈ ਪੇਕਿਆਂ ਨੂੰ,
ਅਤੇ ਕੁੰਜੀਆਂ ਵੀ ਸਭੇ ਨਾਲ ਲੈ ਗਈ।

ਚਾਰ ਦਿਨ ਉਡੀਕ ਕੇ ਗਿਆ ਮਗਰੇ,
ਮੱਲ੍ਹੀ ਜਾਇ ਦਲ੍ਹੀਜ ਉਸ ਸੱਸ ਦੀ ਏ।
ਚੰਦੋ ਐਵੇਂ ਈ ਮੂੰਹ ਸੁਜਾਈ ਫਿਰਦੀ,
ਬੁੜ ਬੁੜ ਕਰੇ ਕੁਛ ਉੱਚੀ ਨਾ ਦੱਸਦੀ ਏ।
ਗੱਲਾਂ ਹੋਣ ਲੱਗੀਆਂ, ਤਾਂ ਉਸ ਕਿਹਾ ਰੋ ਕੇ,
"ਮੈਂ ਨਹੀਂ ਜਾਣਾ, ਉਹ ਜਦੋਂ ਤਕ ਵੱਸਦੀ ਏ।

ਮੈਨੂੰ ਵੇਂਹਦਿਆਂ ਸਾਰ ਸੜ ਹੋਏ ਕੋਲੇ,
ਫਿਰਦੀ ਨਾਲ ਗੁਆਂਢਣਾਂ ਹੱਸਦੀ ਏ।

ਜਾਹ, ਤੂੰ ਓਸੇ ਸੁਆਣੀ ਦੀਆਂ ਪੱਕੀਆਂ ਖਾਹ,
ਮੇਰਾ ਕੰਮ ਕੀ ? ਓਥੇ ਕੀ ਲੈਣ ਜਾਣਾ।
ਜਿਹੜੇ ਘਰ ਉਹ ਰਹੇਗੀ ਖਸਮ-ਪਿੱਟੀ,
ਮੈਂ ਨਹੀਂ ਓਸ ਘਰ ਜੀਉਂਦੀ ਪੈਰ ਪਾਣਾ।"

ਝੰਡਾ ਸਿਹੁੰ ਨੇ ਆਖਿਆ ਨਾਲ ਤਰਲੇ,
"ਆਖੇ ਲੱਗ ਉ ਕਮਲੀਏ ! ਜਾਣ ਵੀ ਦੇਹ।
ਉਹਨੂੰ ਛੱਡ ਦਿਆਂ, ਤਾਂ ਮੇਰੀ ਨਹੀਂ ਰਹਿੰਦੀ,
ਸਿਰ 'ਤੇ ਪੱਗ, ਉ ਕਮਲੀਏ ! ਜਾਣ ਵੀ ਦੇਹ।
ਤੂੰਹੇਂ ਸੋਚ ਖਾਂ, ਇਸ ਤਰਾਂ ਕੀ ਆਖੂ ?
ਸਾਨੂੰ ਜੱਗ, ਉ ਕਮਲੀਏ ! ਜਾਣ ਵੀ ਦੇਹ।
ਇਹ ਤਾਂ ਉਹ ਗੱਲ ਏ, ਪਿੱਛੇ ਨਦੀ ਡੂੰਘੀ,
ਅੱਗੇ ਅੱਗ, ਉ ਕਮਲੀਏ ! ਜਾਣ ਵੀ ਦੇਹ।

'ਕੇਰਾਂ ਜਾਣ ਦੇਹ; ਧਰਮ ਨਾਂ, ਸਹੁੰ ਪਿਉ ਦੀ,
ਅੱਜ ਤੋਂ ਪਿਛੋਂ ਨਾ ਉਹਨੂੰ ਬੁਲਾਵਾਂਗਾ ਮੈਂ।
ਤੇਰਾ ਘਰ, ਤੇ ਤੂੰਹੇਂ ਸੰਭਾਲ ਚੱਲ ਕੇ,
ਜਿਉਂਦਾ ਓਸ ਦੀ ਪੱਕੀ ਨਾ ਖਾਵਾਂਗਾ ਮੈਂ।

ਖ਼ੈਰ, ਮਨ-ਮਨੌਤੀਆਂ ਹੋ ਗਈਆਂ,
ਚੰਦੋ ਆਈ ਏ ਈਨ ਮਨਾ ਕੇ ਤੇ—
'ਉਹਦੇ ਨਾਲ ਜੇ ਬੋਲਿਓਂ ਭੁੱਲ ਕੇ ਵੀ,
ਤਾਂ ਮੈਂ ਮਰ ਜਾਂਗੀ 'ਫੀਮ ਖਾ ਕੇ ਤੇ।'

ਲਓ ਹੁਣ ਫੇਰ ਦੋਵੇਂ 'ਕੱਠੀਆਂ ਹੋ ਗਈਆਂ ਜੇ,
ਵੇਖੋ ਕਹੀਆਂ ਖੁਆਉਣ ਪਕਾ ਕੇ ਤੇ।
ਸੋਭੀ ਚੰਦੋ ਨੂੰ ਇੱਟ ਜੇ ਖੂੰਕਦੀ ਏ,
ਚੰਦੋ ਪਏ ਅੱਗੋਂ ਪਥਰ ਚਾ ਕੇ ਤੇ।

ਲਓ ਹੁਣ ਹੁਕਮ-ਨਾਮੇ ਜਾਰੀ ਹੋਣ ਲੱਗੇ,
ਦੋਹਾਂ ਪਾਸਿਆਂ ਤੋਂ ਖੰਡਾ ਸਿੰਘ ਵੱਲੇ।
ਚੰਦੋ ਕਹੇ, "ਤੂੰ ਉਹਦੇ ਨਾਲ ਬੋਲਦਾ ਸੈਂ ?
ਮੇਰੇ ਚੌਂਕਿਓਂ ਉਤਰ ਜਾਹ, ਚਲ ਥੱਲੇ."

ਸੋਭੀ ਵਲ ਗਿਆ, ਤਾਂ ਉਸ ਕਿਹਾ ਅੱਗੋਂ,
'ਜੁਗੋਂ ਜਾਣਿਆਂ, ਕਾਣਿਆਂ ! ਓਧਰੇ ਜਾਹ।'
ਚੰਦੋ ਕੋਲ ਆਇਆ, ਤਾਂ ਉਹ ਕੜਕ ਬੋਲੀ,
'ਹਰਾਮ ਖਾਣਿਆਂ, ਕਾਣਿਆਂ ! ਓਧਰੇ ਜਾਹ।'
ਜਿਧਰ ਜਾਏ, ਅੱਗੋਂ ਏਹਾ ਹੋਏ ਆਦਰ,
'ਬੇ-ਪ੍ਰਾਣਿਆਂ, ਕਾਣਿਆਂ ! ਓਧਰੇ ਜਾਹ।'
ਰਾਤੀਂ ਸੁਤੇ ਨੂੰ ਵੀ ਏਹਾ ਆਉਣ ਸੁਫਨੇ,
'ਉਧਲ-ਜਾਣਿਆਂ, ਕਾਣਿਆਂ ! ਓਧਰੇ ਜਾਹ।'

ਸੇਵਾ ਨਿੱਤ ਇਉਂ ਬੁੱਢੇ ਦੀ ਹੋਣ ਲੱਗੀ,
ਵਿਚੇ ਵਿਚ ਪਿਆ ਤੜਫਦਾ ਲੁੱਛਦਾ ਏ।
'ਬਾਬਾ!ਚਾਚਾ!ਭਰਾਵਾ!ਕਿਉਂ?ਕੀਗੱਲ ਏ?'
ਹਰ ਇਕ ਪਰ੍ਹੇ ਅੰਦਰ ਏਹਾ ਪੁਛਦਾ ਏ।

ਖੰਡਾ ਸਿਹੁੰ ਸਭ ਫੋਲਣੇ ਫੋਲ ਕਹਿੰਦਾ,
"ਤੈਨੂੰ ਬੱਚੂ ਵਰਿਆਮਿਆ ! ਕੀ ਦੱਸਾਂ ?

ਚੌਥਾ ਡੰਗ ਈ, ਰੋਟੀ ਦੀ ਸਹੁੰ ਲੈ ਲੈ,
ਕੀ ਪੁਛਨੈਂ ? ਸ਼ਾਮਿਆ ਕੀ ਦੱਸਾਂ ?
ਕਸਮੇਂ, ਨਿੱਤ ਜੁੱਤੀ ਪੌਲਾ ਖੜਕਦਾ ਏ,
ਏਸ ਰੌਣਕ ਦੀ ਰਾਮਿਆ ! ਕੀ ਦੱਸਾਂ ?
ਦੋਵੇਂ ਸਦਾ ਗੁੱਤੋ ਗੁੱਤੀ ਰਹਿੰਦੀਆਂ ਨੇ,
ਡਾਢਾ ਦੁਖੀ ਆਂ ਨ੍ਹਾਮਿਆਂ ! ਕੀ ਦੱਸਾਂ ?"
ਓਧਰ ਚੰਦੋ ਤੋਂ ਖਾਇਕੇ ਮਾਰ ਸੋਭੀ,
ਰੋਂਦੀ ਪੇਕਿਆਂ ਨੂੰ ਜਾਵੇ ਰੱਬ ਮਾਰੀ।
ਲੋਕੀਂ ਉੱਠ ਕੁਝ ਉਹਨੂੰ ਮਨਾਉਣ ਲੱਗੇ,
ਜਿਉਂ੨ਕਹਿਣ,ਉਹਤਿਉਂਤਿਉਂ ਪਵੇਭਾਰੀ।
ਝੰਡਾ ਸਿੰਘ ਕਹਿੰਦਾ, 'ਮਗਰੋਂ ਲਹਿਣ ਦੇਹ ਸੂ,
ਦਫ਼ਾ ਹੋਵੇ, ਸ਼ਿੰਗਾਰਿਆ ! ਜਾਣ ਦੇਹ ਸੂ।
ਵੇਖੀਂ ਮੋੜੀਂ ਨਾ, ਰੱਬ ਦਾ ਵਾਸਤਾ ਈ,
ਕਲ੍ਹੇ ਮਿਟਣ ਦੇਹ, ਤਾਰਿਆ ! ਜਾਣ ਦੇ ਸੂ।
ਲੈ ਔਹ ਚੰਦੋ ਵੀ ਜਾਂਦੀ ਊ, ਕਿਧਰ ਚਲਿਐਂ ?
ਆ ਜਾ ਮੁੜਿਆ, ਸਰਦਾਰਿਆ ! ਜਾਣ ਦੇਹ ਸੂਹ।
ਚਾਅ ਲਾਹ ਆਵੇ ਇਹ ਵੀ ਪੇਕਿਆਂ ਦਾ,
ਰੱਜ ਲਵੇ, ਬਲਕਾਰਿਆ ! ਜਣ ਦੇ ਸੂ
ਚੰਗੇ ਰੰਡੇ ਈ ਏਸ ਸੁਹਾਗ ਤੋਂ ਆਂ,
ਆਪੇ ਪੀਹਾਂ-ਪਕਾਵਾਂਗੇ, ਖਾਵਾਂਗੇ ਜੀ।
ਹੁਣ ਤਾਂ 'ਸੀਤਲਾ' ਵਿਚ ਕਚਹਿਰੀਆਂ ਦੇ,
ਮੱਥਾ ਸ਼ਾਹ ਜੀ ਦੇ ਨਾਲ ਲਾਵਾਂਗੇ ਜੀ।'

੨-੧-੩੨



ਸੱਜਰ ਫੁੱਲ

# ਜੀਵਨ-ਸੱਧਰ

ਜੰਮ ਮਰਾਂ ਤੇ ਮਰ ਮਰ ਜੰਮਾਂ,
ਜੰਮਾਂ ਤੇ ਮਰ ਜਾਵਾਂ।

ਜੇ ਲੱਖ ਜਨਮ ਦੇਵੇ ਰੱਬ ਮੈਨੂੰ,
ਤੇਰੀ ਪ੍ਰੀਤ ਕਮਾਵਾਂ।

ਸਾਰੀ ਦੁਨੀਆਂ ਦੀ ਬਦਨਾਮੀ,
ਝੱਲ ਲਵਾਂ ਮੈਂ ਸਿਰ 'ਤੇ;

ਇਕ ਤੇਰੇ ਵੱਲੋਂ ਰਹਿ ਆਵੇ,
ਲੱਖ ਲੱਖ ਸ਼ੁਕਰ ਮਨਾਵਾਂ।

੧-੪-੩੧

## ਪਰਦੇਸ ਗਏ ਪਤੀ ਦੀ ਯਾਦ ਵਿਚ

ਕਿਸੇ ਛੈਲ ਦੀ ਯਾਦ ਵਿਚ ਛੈਲ ਕੋਈ,
ਫੜ ਕੇ ਬਾਹੀ ਚੁਗਾਠ ਦੀ ਖੜ੍ਹੀ ਹੋਈ ਸੀ।
ਕੋਮਲ ਖ਼ਿਆਲ ਤੋਂ, ਸਿੱਕ ਦੇ ਵਾਂਗ ਸੁੰਦਰ,
ਕਲੀ ਨਾਜ਼ ਦੀ ਗੋਦ ਵਿਚ ਪਲੀ ਹੋਈ ਸੀ।
ਛਲ ਗਏ ਸਮੇਂ ਨੂੰ ਖੜ੍ਹੀ ਦੁਹਰਾਉਂਦੀ ਸੀ,
ਕਿਸੇ ਛਲੀਏ ਦੇ ਪ੍ਰੇਮ ਨੇ ਛਲੀ ਹੋਈ ਸੀ।
ਸੀਖਾਂ ਸਿੱਕ ਦੀਆਂ 'ਤੇ ਆਸ ਟੰਗ ਰੱਖੀ,
ਜਿਉਂਦੀ ਬ੍ਰਿਹੋਂ ਦੇ ਤੇਲ ਵਿਚ ਤਲੀ ਹੋਈ ਸੀ।

ਇੱਕੋ ਖ਼ਿਆਲ ਵਿਚ ਗੁੰਮ ਖ਼ਿਆਲ ਹੋ ਗਏ,
ਕੇਵਲ ਕਿਸੇ ਦੀ ਯਾਦ ਦੀ ਯਾਦ ਰਹਿ ਗਈ।
ਉਠਿਆ ਦਿਲੋਂ ਵਰੋਲਾ ਨਿਹੋਰਿਆਂ ਦਾ,
ਆ ਕੇ ਬੁਲ੍ਹੀਆਂ ਉੱਤੇ ਫ਼ਰਿਆਦ ਰਹਿ ਗਈ।

ਲੈਂਦੀ ਸਿਸਕੀਆਂ ਫੇਰ ਉਹ ਇਉਂ ਬੋਲੀ :
ਸਮਾਂ ਕਿਸੇ 'ਤੇ ਹੁਸਨ ਨਹੀਂ ਰਹਿਣ ਦੇਂਦਾ।
ਨਾ ਇਹ ਆਪ ਟਿਕਦਾ, ਨਾ ਟਿਕਾਉ ਇਸਨੂੰ,
ਟਿਕ ਕੇ ਹੋਰਨਾਂ ਨੂੰ ਵੀ ਨਹੀਂ ਬਹਿਣ ਦੇਂਦਾ।

ਮੰਜਣੇ ਵੱਡੂ

ਸਮਾਂ ਪ੍ਰੇਮ ਦੇ ਘਾਵਾਂ 'ਤੇ ਲੂਣ ਪਾਵੇ,
ਪ੍ਰੇਮ ਸਮੇਂ ਦੇ ਸੱਲ ਨਹੀਂ ਸਹਿਣ ਦੇਂਦਾ।
ਸਮਾਂ ਬੀਤ ਗਏ ਸਮੇਂ ਨੂੰ ਯਾਦ ਕਰ ਕਰ,
'ਮੈਂ' ਤੇ 'ਓਸ' ਵਿਚ ਵਿੱਥ ਨਹੀਂ ਪੈਣ ਦੇਂਦਾ।

ਓਸ ਸਮੇਂ ਵਿਚ 'ਮੈਂ' 'ਉਹ' 'ਮੈਂ' ਵਿਚ ਸੀ,
ਜੇ ਮੈਂ ਦਿਲ ਹੁੰਦੀ ਉਹ ਖ਼ਿਆਲ ਹੁੰਦਾ।
ਮੇਰੇ ਵਿਚ ਉਹ, ਓਸ ਵਿਚ ਵਾਸ ਮੇਰਾ,
ਜੇ ਮੈਂ ਅਤਰ ਹੁੰਦੀ, ਉਹ ਰੁਮਾਲ ਹੁੰਦਾ।

ਉਹ ਵੀ ਸਮਾਂ ਸੀ ਜਾਂ ਸੋਹਣਾ ਪੁਛਦਾ ਸੀ,
ਮੈਥੋਂ, ਮੇਰਾ ਤੇ ਮੇਰੇ ਪਿਆਰ ਦਾ ਮੁੱਲ।
ਕਦੇ ਬ੍ਰਿਹੋਂ ਦਾ ਮੁੱਲ, ਕਦੇ ਵਸਲ ਦਾ ਮੁੱਲ।
ਕਦੇ ਆਪਣਾ, ਆਪਣੇ ਦੀਦਾਰ ਦਾ ਮੁੱਲ।
ਪੁੱਛੇ ਅੱਜ ਤਾਂ ਰੱਖ ਕੇ ਸੀਸ ਆਖਾਂ:
ਇਹਦੀਦਾਰਦਾਨਹੀਂ,ਇਕਝਲਕਾਰਦਾਮੁੱਲ।
ਵੇਖ, ਖਲੀ ਬਰੂਹਾਂ ਦੇ ਵਿਚ, ਪਾਵਾਂ
ਜਿਊਣ ਜੋਗਿਆ! ਤੇਰੇ ਪਿਆਰ ਦਾ ਮੁੱਲ।
ਚੰਨਾ! ਯਾਦ ਤੇਰੀ ਤੇਰੇ ਪਿਆਰ ਦਾ ਮੁੱਲ
ਤੇ ਦੀਦਾਰ ਤੇਰਾ ਇੰਤਜ਼ਾਰ ਦਾ ਮੁੱਲ।
ਹੈ ਪਿਆਰ, ਦੀਦਾਰ ਤੇ ਯਾਦ ਦਾ ਮੁੱਲ,
ਨਹੀਂਕੋਈਲਾਲਜੀ!ਪਿਆਰਦੀਮਾਰਦਾਮੁੱਲ।

ਖਲੀ ਲੱਗ ਕੇ ਨਾਲ ਬੁਰਟਣਾਂ ਦੇ,
ਅੱਠੇ ਪਹਿਰ ਉਡੀਕਦੀ ਰਾਹ ਤੇਰਾ।

ਤੇਰੇ ਰਾਹਾਂ 'ਤੇ ਅੱਖੀਆਂ ਰਹਿਣ ਲੱਗੀਆਂ,
ਜਾਂ ਇਹ ਦਿਲ, ਜਾਂ ਰੱਬ ਗ੍ਰਾਹ ਮੇਰਾ।
ਪਵੇ ਮਿਹਰ ਮਨ ਮਿਲੇਂ ਤਾਂ ਚਰਨ ਚੁੰਮਾਂ,
ਮੱਠਾ ਹੋਏ ਤਾਂ ਕੁਛ ਦਿਲ ਦਾ ਦਾਹ ਮੇਰਾ।
ਜੁੜੀ ਰਹਾਂ ਨਾਲੇ ਤੇਰੀ ਛਾਂ ਬਣ ਕੇ,
ਚੰਨਾ ! ਕਰਾਂ ਨਾ ਫੇਰ ਵਿਸਾਹ ਤੇਰਾ।
ਦਿਲ ਦੀ ਜਲਨ ਨਾ ਬੁਝੇ ਦਿਲਦਾਰ ਬਾਝੋਂ,
ਕੱਚੇ ਘੜੇ 'ਤੇ ਕੋਈ ਐਵੇਂ ਤਰੀ ਨਹੀਂ ਸੀ।
ਹੈ ਕੋਈ ਪ੍ਰੇਮ ਵਿਚ ਜਲਨ ਮਿਠਾਸ ਵਾਲੀ,
ਸੱਸੀ ਥਲਾਂ ਅੰਦਰ ਐਵੇਂ ਮਰੀ ਨਹੀਂ ਸੀ।
ਤੇਰੀ ਯਾਦ ਵਿਚ ਗਲੀ ਦਾ ਕੱਖ ਬਣ ਕੇ,
ਇਕ ਦਿਨ ਰੁਲਦੀ ਰੁਲਦੀ ਰੁਲ ਜਾਸਾਂ।
ਫੁੱਟੇ ਘੜੇ ਜਿਉਂ ਅੱਖੀਓਂ ਨੀਰ ਬਣ ਕੇ,
ਆਖ਼ਰ ਡੁਲ੍ਹਦੀ ਡੁਲ੍ਹਦੀ ਡੁਲ੍ਹ ਜਾਸਾਂ।
ਭਾਰ ਗ਼ਮਾਂ ਦੇ ਸਬਰ ਦੀ ਤਕੜੀ 'ਤੇ,
ਕਦੇ ਤੁਲਦੀ ਤੁਲਦੀ ਤੁਲ ਜਾਸਾਂ।
ਤੇਰੇ ਦਿਲੋਂ ਰੁਮਾਲ ਦੀ ਬਾਸ ਵਾਂਗੂੰ,
ਡਰ ਏ, ਭੁਲਦੀ ਭੁਲਦੀ ਭੁਲ ਜਾਸਾਂ।
ਜੇ ਭੁਲਾ ਦੇਂਗਾ 'ਸੀਤਲ' ਜ਼ੋਰ ਨਹੀਂ ਨਾ !
ਮੈ ਕੋਈ ਚਾਅ ਨੂੰ ਤਾਂ ਨਹੀਂ ਵਿਜੋਗ ਸਹਿਣਾ।
ਤੇਰੇ ਵੱਸ ਏ, ਦੂਰ ਵੱਸ ਅੱਖੀਆਂ ਤੋਂ,
ਮੇਰੇ ਦਿਲੋਂ ਤਾਂ ਨਹੀਂ ਕਿਸੇ ਖੋਹ ਲੈਣਾ।"

੪-੧-੨੩

## ਰੁੱਸ ਗਿਆ ਸੋਹਣਾ

ਚਾਈਂ ਚਾਈਂ 'ਕੇਰਾਂ ਜਾਂਦੇ ਯਾਰ ਨੂੰ ਬੁਲਾ ਲਿਆ।
ਚੁਪ ਵੱਟ ਓਨ ਅੱਗੋਂ ਮੁਖੜਾ ਭੁਆ ਲਿਆ।
ਵੱਟ ਨਾਲ ਝੱਟ ਵੱਟ ਮੱਥੇ ਉਤੇ ਪਾ ਲਿਆ।
ਗੁੱਸੇ ਵੇਖ ਉਹਨੂੰ ਅਸਾਂ ਪਾਸਾ ਪਰਤਾ ਲਿਆ।
ਚੰਨ ਸਾਡੀ ਜਿੰਦੜੀ ਨੂੰ ਪੈਰਾਂ ਵਿਚ ਰੋਲਦਾ।
ਰੁਸ ਗਿਆ ਸੋਹਣਾ ਤੇ ਬੁਲਾਇਆਂ ਨਹੀਂ ਬੋਲਦਾ।

ਪੈਰੀਂ ਸਿਰ ਰੱਖ ਰੱਖ, ਜੋੜ ਜੋੜ ਕੇ।
ਹੰਝੂ ਕੇਰ ਕੇਰ, ਲਹੂ ਦਿਲ ਦਾ ਨਿਚੋੜ ਕੇ।
ਕੀਤੀ ਅਰਜ਼ੋਈ ਅਸਾਂ ਮਾਣ ਤਾਣ ਛੋੜ ਕੇ।
ਓਸੇ ਦੇ ਈ ਹੋਏ ਸਾਰੇ ਜੱਗ ਨਾਲੋਂ ਤੋੜ ਕੇ।
ਜਿਹੜਾ ਅੱਜ ਸੰਗ ਸਾਥੋਂ, ਬੁਲ੍ਹੀਆਂ ਨਾ ਖੋਲ੍ਹਦਾ।
ਰੁਸ ਗਿਆ ਸੋਹਣਾ ਤੇ ਬੁਲਾਇਆਂ ਨਾਹੀਂ ਬੋਲਦਾ।

ਓਸ ਦੇ ਵਿਛੋੜੇ ਵਿਚ—ਹਾਇ !—ਮਰ ਚੱਲੀਆਂ।
ਓਸ ਪਿੱਛੇ ਬੋਲੀਆਂ ਜਹਾਨ ਦੀਆਂ ਝੱਲੀਆਂ।
ਓਸ ਦੀਆਂ ਵਾਟਾਂ, ਘਰ-ਘਾਟ ਛੱਡ ਮੱਲੀਆਂ।
ਲਿਖ ਲਿਖ ਚਿੱਠੀਆਂ ਰੁਮਾਲ ਬੰਨ੍ਹ ਘੱਲੀਆਂ।
ਵੇਖਾਂ, ਅੱਗੋਂ ਦੇਵੇ ਕੀ ਜਵਾਬ ਦਿਲ ਡੋਲਦਾ।
ਰੁਸ ਗਿਆ ਸੋਹਣਾ ਤੇ ਬੁਲਾਇਆਂ ਨਾਹੀਂ ਬੋਲਦਾ।

ਓਸ ਦੀ ਮੈਂ ਭਾਲ ਵਿਚ ਠੇਡੇ ਖਾਧੇ ਦਰ ਦਰ।
ਓਸ ਦਾ ਮੈਂ ਦਰ ਮਸਾਂ ਲੱਭਿਆ ਏ ਮਰ ਮਰ।
ਹੱਥ ਜੋੜ, ਨੀਵੀਂ ਪਾ, ਬੁਲਾਇਆ ਉਹਨੂੰ ਡਰ ਡਰ।
ਅੱਖੀਆਂ ਦੇ ਝਰਨਿਆਂ 'ਚੋਂ ਹੰਝੂ ਪਏ ਝਰ ਝਰ।
ਡੋਲ ਗਏ ਲੇਖ ਮੇਰੇ, ਉਹ ਨਾ ਪਰ ਡੋਲਦਾ।
ਰੁਸ ਗਿਆ ਸੋਹਣਾ ਤੇ ਬੁਲਾਇਆਂ ਨਾਹੀਂ ਬੋਲਦਾ।

ਬੋਲਦਾ ਬੁਲਾਇਆ ਨਾ, ਮੈਂ ਵਾਜਾਂ ਮਾਰ ਥੱਕੀਆਂ।
ਓਸ ਦੇ ਬਿਰ੍ਹੋਂ 'ਚ ਰੋ ਰੋ ਅੱਖੀਆਂ ਨੇ ਪੱਕੀਆਂ।
ਡਕ-ਡਕ ਵਹਿੰਦੀਆਂ ਨੇ, ਰਹਿੰਦੀਆਂ ਨਾ ਡੱਕੀਆਂ।
ਧੰਨ ਅੱਖੀਂ ਉਹਦੀਆਂ ਜੋ ਵਿੰਹਦੀਆਂ ਨਾ ਅੱਕੀਆਂ।
'ਰੱਬ ਜਾਣੇ, 'ਸੀਤਲ' ਉਹ ਕਿਹੜੇ ਸਮੇਂ ਟੋਲਦਾ ?
ਰੁਸ ਗਿਆ ਸੋਹਣਾ ਤੇ ਬੁਲਾਇਆਂ ਨਾਹੀਂ ਬੋਲਦਾ।

੫—੬—੩੧

# ਖਿਆਰੇ ਨੂੰ ਨਿਹੋਰਾ

ਸੋਹਣਿਆਂ ਦੇ ਬਾਦਸ਼ਾਹ ਤੇ ਦਿਲਾਂ ਦਿਆ ਮਾਲਕਾ ਵੇ,
ਛੈਲ ਅਸਵਾਰਾ ! ਕਦੇ ਸਾਡੇ ਵੇਹੜੇ ਆਇਆ ਕਰ ।
ਪਿਆਰਦਿਆਦਾਤਿਆ, ਦੀਦਾਰ ਦਿਆਦਾਨੀਆ ਵੇ,
ਪਿਆਰ ਦੇ ਭਿਖਾਰੀਆਂ ਦੀਦਾਰ ਭੀਖ ਪਾਇਆ ਕਰ।
ਮਾਪਿਆਂ ਤੇ ਸਹੁਰਿਆਂ ਦੀ ਤੇਰੇ ਪਿੱਛੇ ਸ਼ਰਮ ਲਾਹੀ,
ਹੁਣ ਤਾਂ ਸ਼ਰਮਾਕਲਾ ! ਨਾ ਸਾਥੋਂ ਸ਼ਰਮਾਇਆ ਕਰ ।
ਚਾਰ ਹੋਈਆਂ ਅੱਖੀਆਂ ਤਾਂ ਅੱਖੀਆਂ ਦੀ ਲੱਜ ਲੱਥੀ,
ਸਾਥੋਂ ਹੁਣ ਸੋਹਣਿਆਂ ਨਾ ਅੱਖੀਆਂ ਲੁਕਾਇਆ ਕਰ।
ਤੇਰੇ ਨਾਲ ਲੱਗੀ ਦੀਆਂ ਲੀਕਾਂ ਲਾਈਆਂ ਜਗ ਮੈਨੂੰ,
ਲੱਗੀਆਂ ਦੀ ਲਾਜ ਰੱਖ, ਮੁਖ ਨਾ ਭੁਆਇਆ ਕਰ।
ਲੋਕਾਂ ਦੀਆਂ ਬੋਲੀਆਂ ਵਧਾਈਆਂ ਕਰ ਜਾਣੀਆਂ ਮੈਂ,
ਵੇਖ ਸਾਡਾ ਸਬਰ ਕਿਤੇ ਮੇਹਰ ਵਿਚ ਆਇਆ ਕਰ।
ਦੂਤੀਆਂ ਦੇ ਹੱਥੋਂ ਡਾਢੀ ਤੰਗ ਆਈ ਜਾਨ ਮੇਰੀ,
ਉਹਨਾਂ ਹਥੀਂ ਚੜ੍ਹ ਵੇ ਨਾ ਤੂੰਵੀ ਲੀਕਾਂ ਲਾਇਆ ਕਰ।
ਜਿਨ੍ਹਾਂ ਨਾਲ ਵੈਰ ਮੇਰਾ, ਉਹਨਾਂ ਨਾਲ ਮੇਲ ਤੇਰਾ,
ਜਾਵੇ ਨਾ ਸਹਾਰਿਆ ਤੂੰ ਐਨਾ ਨਾ ਸਤਾਇਆ ਕਰ।
ਜਿੱਥੇ ਤੇਰਾ ਜਾਣ ਆਉਣ, ਸੋਈ ਸਾਨੂੰ ਲੀਕਾਂ ਲਾਉਣ,
ਬੋਲੀ ਹੱਥੇ ਕਰ ਸਾਨੂੰ ਲਾਲ ! ਨਾ ਦੁਖਾਇਆ ਕਰ।
ਜਿੱਥੇ ਨਹੀਂ ਜਾਣ ਮੇਰਾ, ਓਥ ਕੀ ਏ ਕੰਮ ਤੇਰਾ ?
ਔਂਦਾਔਂਦਾ ਤਾਰਿਆ ਨਾ ਰਾਹੇ ਅਟਕ ਜਾਇਆਕਰ।

ਬਹਿ ਕੇ ਕਿਉਂ ਸ਼ਰੀਕਾਂ ਘਰੀਂ ਦਿਲ ਮੇਰਾ ਸਾੜਨਾ ਏਂ,
ਆਉਣਾ ਹੁੰਦਾ ਈ, ਤਾਂ ਸਿਧਾ ਮੇਰੀ ਗਲੀ ਆਇਆ ਕਰ।

ਪੈਂਦਾ ਏ ਦੀਦਾਰ ਤੇਰਾ ਹੰਝੂਆਂ ਦੇ ਮੁੱਲ ਸਾਨੂੰ,
ਕੰਧ ਉਹਲੇ ਬਹਿ ਕੇ ਚੰਨਾ! ਐਨਾ ਨਾ ਰੁਆਇਆ ਕਰ।

ਇਕ ਇਕ ਹੰਝੂ ਮੇਰਾ ਹੀਰਿਆਂ ਤੋਂ ਕੀਮਤੀ ਏ,
ਛੈਲ ਬਾਂਕੇ ਜੌਹਰੀਆ! ਕਦੇ ਤਾਂ ਮੁੱਲ ਪਾਇਆ ਕਰ।

ਕਦੇ ਤਾਂ ਰੁਮਾਲ ਨਾਲ ਪੂੰਝ ਮੇਰੀ ਅੱਖੀਆਂ ਵੀ,
ਰੋਣੀਆਂ ਨਿਮਾਣੀਆਂ ਨੂੰ ਨਿੱਤ ਨਾ ਖਪਾਇਆ ਕਰ।

ਬਿੱਟ ਬਿੱਟ ਤਕਦੀਆਂ ਰਾਹ ਤੇਰਾ ਥੱਕੀਆਂ ਨੇ,
ਛੇਤੀ ਛੇਤੀ ਆਇਆ ਕਰ, ਚਿਰ ਨਾਹੀਂ ਲਾਇਆ ਕਰ।

ਠੁੰਮ-ਠੁੰਮ ਆਣ ਕੇ ਸਫ਼ੈਦ ਸੂਟ ਵਾਲਿਆ ਵੇ,
'ਸਤਿਕਰਤਾਰ' ਬੋਲ ਸੀਨੇ ਠੰਢ ਪਾਇਆ ਕਰ।

ਦੂਰ ਦਿਆ ਪਾਂਧੀਆ! ਕਿਉਂ ਮੰਦਰ-ਮਸੀਤਾਂ ਭਾਲੇਂ?
ਰਾਤ ਪ੍ਰਦੇਸੀਆ! ਅਸਾਡੇ ਕੱਟ ਜਾਇਆ ਕਰ।

ਤੇਰਾ ਹੀ ਇਹ ਘਰ, ਸਭੋ ਮਿਲਖ ਤੇ ਜਾਗੀਰ ਤੇਰੀ,
ਕੀਹਦੀ ਤੈਨੂੰ ਸੰਗ? ਐਨੇ ਪੱਜ ਨਾ ਬਨਾਇਆ ਕਰ।

ਜਿਨ੍ਹੀ ਰਾਹੀਂ ਆਵੇਂ, ਜਾਵਾਂ ਉਹਨਾਂ ਤੋਂ ਸਦੱਕੜੇ ਮੈਂ,
ਭੇਜ ਪਹਲਾਂ ਚਿੱਠੀ ਲੱਕ ਆਸ ਦਾ ਬੰਨ੍ਹਾਇਆ ਕਰ।

ਖੱਲੜੀ ਵਿਛਾਵਾਂ ਤੇਰੇ ਰਾਹਾਂ ਵਿਚ ਧੁਰ ਤੀਕ,
ਪੈਣ ਮਤਾਂ ਛਾਲੇ, ਪੈਰ ਭੋਇੰ 'ਤੇ ਨਾ ਟਿਕਾਇਆ ਕਰ।

ਰਵਾਂ-ਰਵੀਂ ਆਉਂਦਾ ਅੰਦਰ ਵਾਰ ਆ ਕੇ ਬਿਹਾ ਕਰ,
ਦੂਤੀਂ ਲੈਣੀਂ ਵੇਖ, ਡੇਰਾ ਵਿਹੜੇ 'ਚ ਨਾ ਲਾਇਆ ਕਰ।

ਸੁਨੇ ਦੀ ਵਿਛਾਈ ਸੇਜ ਤੇਰੇ ਹੇਤ ਬਾਂਕਿਆ ਵੇ।
ਪਾਕੇ ਝਟ ਨੀਂਦ ਤੇ ਥਕੇਵਾਂ ਜ਼ਰਾ ਲਾਹਿਆ ਕਰ।
ਦਿਲ ਅਤੇ ਨੈਣ ਦੋਵੇਂ ਤੇਰੀਆਂ ਅਸਾਮੀਆਂ ਨੇ,
ਜਿੱਥੇ ਚਾਹੇ ਚਿੱਤ ਤੇਰਾ ਓਥੇ ਡੇਰਾ ਲਾਇਆ ਕਰ।
ਜਿੰਦ ਲੈ ਲਾ, ਜਾਨ ਲੈ ਲਾ, ਜੋਬਨ, ਤਨ, ਪ੍ਰਾਨ ਲੈ ਲਾ,
ਇੱਕੋ ਸਾਡੀ ਮੰਨ, 'ਹੱਸ ਮੁਖੜਾ' ਵਿਖਾਇਆ ਕਰ।
ਸੋਹਣਿਆਂ ਵੇ! ਬਾਂਕਿਆ ਵੇ! ਚਾਨਣਾ ਵੇ! ਤਾਰਿਆ ਵੇ,
ਮੇਰੀ ਸਹੁੰ ਈ! ਵੇ ਨਾ ਲਾਂਭੇ ਲਾਂਭੇ ਲੰਘ ਜਾਇਆ ਕਰ।
ਹੱਛਾ! ਜੇ ਨਾ ਆਵੇਂ ਘਰ ਲੋਕਾਂ ਦੇ ਉਲ੍ਹਾਮਿਆਂ ਤੋਂ,
ਵੀਹੇ-ਵੀਹ ਦੁਵੇਲੇ ਮੂੰਹ ਨੇਰੇ ਲੰਘ ਜਾਇਆ ਕਰ।
ਤੋੜਦੇ ਨਾ ਫੁੱਲ, ਕਹਿੰਦੇ ਭੌਰ ਭੁੱਖੇ ਵਾਸ਼ਨਾ ਦੇ,
ਵੇਖ ਲਵਾਂ ਮੈਂ ਵੀ ਨਾ ਰੁਮਾਲ ਮੂੰਹ ਤੇ ਪਾਇਆ ਕਰ।
ਲੈਂਦੇ ਨਹੀਂ ਦੀਦਾਰ ਤੈਥੋਂ ਮੰਗਵਾਂ ਜੁਆਨੀ ਮਾਣੇ—,
ਨਕਦ ਦਿਲ ਦੇਈਏ, ਭਾਵੇਂ ਦੂਣਾ ਮੁੱਲ ਲਾਇਆ ਕਰ।
ਮੁਲ ਵਿਚ ਜਾਨ ਤੇ ਦਲਾਲੀ ਵਿਚ ਦਿਲ ਲੈਲਾ,
ਨਿੱਤ ਦਿਆਂ ਗਾਹਕਾਂ ਨੂੰ ਨਾ ਮੰਥੇ ਵਟ ਪਾਇਆ ਕਰ।
ਜੋ ਵੀ ਮੇਰੇ ਕੋਲ ਹੈ ਮੈਂ ਹੱਸ ਤੇਰੀ ਭੇਟ ਚਾੜ੍ਹਾਂ,
ਨਖ਼ਰਿਆਂ ਦੇ ਨਾਲ ਅਗੋਂ ਨੱਕ ਨਾ ਚੜ੍ਹਾਇਆ ਕਰ।
ਸਭੇ ਗੱਲਾਂ ਛੱਡੀਆਂ, ਤੂੰ ਇਕੋ ਗੱਲ ਮੰਨ ਮੇਰੀ,
ਰੱਬ ਦੀ ਦੁਹਾਈ, ਐਨੇ ਹਾੜੇ ਨਾ ਕਢਾਇਆ ਕਰ।
ਦਿਲ ਦੀ ਹਵਾੜ ਸਾੜ ਛੱਡਿਆ ਹੈ 'ਸੀਤਲ' ਜੀ,
ਸੀਨੇ ਨਾਲ ਲੱਗ, ਮੇਰੇ ਸੀਨੇ ਠੰਢ ਪਾਇਆ ਕਰ।

੧੦—੫—੨੯

# ਜਿੰਨੇ ਵਾਰ ਕਰਨੇ ਈਂ ਇਕੋ ਵਾਰ ਕਰ ਲੈ

ਆ ਓ, ਸੂਰਤਾਂ ਵਾਲਿਆ ਬਾਜ਼ ਆ ਜਾ,
ਥੋੜੀ ਗੱਲ ਤੋਂ ਕਿਸੇ ਨੂੰ ਮਾਰੀਏ ਨਾ।
ਪਹਿਲਾਂ ਚਾਟ ਚਟਾਇਕੇ ਪ੍ਰੇਮ ਵਾਲੀ,
ਦੂਰੇ ਦੂਰੇ ਕਰ ਫੇਰ ਦੁਰਕਾਰੀਏ ਨਾ।

ਮਾਲਕ ਹੋਇਕੇ, ਹੋਛਿਆਂ, ਗੋਲਿਆਂ ਨੂੰ,
ਕਦੇ ਟਾਕਰੇ ਲਈ ਵੰਗਾਰੀਏ ਨਾ।
ਮੌਕਾ ਬਣੇ ਤਾਂ ਅੱਕਰਾਂ ਕੱਢ ਲਈਏ,
ਐਵੇਂ ਰਾਹ-ਗਲੀ ਨਿੱਤ ਲਲਕਾਰੀਏ ਨਾ।

ਗਰਦਨ ਆਸ਼ਕਾਂ ਦੀ ਕਹਿੰਦੇ ਸਖ਼ਤ ਹੁੰਦੀ,
ਤੇਜ਼ ਬੀਬਿਆ ! ਤੇਗ਼ ਦੀ ਧਾਰ ਕਰ ਲੈ।
ਵਾਰ ਵਾਰ ਦੇ ਵਾਰ ਨਹੀਂ ਠੀਕ ਜੀਵੇਂ !
ਜਿੰਨੇ ਵਾਰ ਕਰਨੇ ਈਂ ਇਕੋ ਵਾਰ ਕਰ ਲੈ।

ਨੱਜਰੇ ਏਡੂ

ਏਥੇ ਟਾਕਰਾ ਜਬਰ ਤੇ ਸਬਰ ਦਾ ਏ,
ਤੇਰਾ ਵਾਰ ਕਰਨਾ, ਸਾਡਾ ਸਹਿ ਜਾਣਾ।
ਤੇਰਾ ਤੇਗ ਘੁਮਾਂਦਿਆਂ ਆਵਣਾ ਉਹ,
ਸਾਡਾ ਧੌਣ ਝੁਕਾਇਕੇ ਬਹਿ ਜਾਣਾ।

ਗੱਲ ਗੱਲ ਉਤੇ ਤੇਰਾ ਝਿੜਕ ਦੇਣਾ,
ਸਾਡਾ ਹੌਂਸਲਾ ਅੰਦਰੋਂ ਢਹਿ ਜਾਣਾ।
ਤੇਰਾ ਕਹਿੰਦਿਆਂ ਕਹਿੰਦਿਆਂ ਕਹਿ ਜਾਣਾ,
ਸਾਡਾ ਰਹਿੰਦਿਆਂ ਰਹਿੰਦਿਆਂ ਰਹਿ ਜਾਣਾ।

ਤੇਰੀ ਨਿੱਤ ਦੀ ਮਾਰ ਨੇ ਮਾਰ ਛਡਿਆ,
ਬੱਸ ਹੁਣ ਅੰਤ ਦਾ ਇਕ ਇਕਰਾਰ ਕਰ ਲੈ।
ਵਾਰ ਵਾਰ ਦੇ ਵਾਰ ਨਹੀਂ ਠੀਕ ਹੁੰਦੇ,
ਜਿਨੇ ਵਾਰ ਕਰਨੇ ਈਂ ਇਕੋ ਵਾਰ ਕਰ ਲੈ।

ਤੈਨੂੰ ਹੁਸਨ ਮਿਲਿਆ ਮੈਨੂੰ, ਦਿਲ ਮਿਲਿਆ,
ਤੇਰਾ ਕੋਲ ਤੇਰੇ, ਮੇਰਾ ਕੋਲ ਤੇਰੇ।
ਇੱਕ ਰੱਬ ਦਿੱਤਾ, ਇੱਕ ਮੈਂ ਦਿੱਤਾ,
ਤੇਰੇ ਕੋਲ ਦੋ ਨੇ ਕੀ ਏ ਕੋਲ ਮੇਰੇ ?

ਨਾਲੇ ਦਿਲ ਦਿੱਤਾ, ਨਾਲੇ ਵਾਰ ਸਹੀਏ,
ਸਾਡੇ ਜੇਡ ਬੀਬਾ ! ਕੋਈ ਕਰੂ ਜੇਰੇ।
ਅਸੀਂ ਪੱਟ ਦਾ ਮਾਸ ਖੁਆਉਣ ਵਾਲੇ,
ਸਾਡੇ ਮੌਤ-ਝਨਾਂ ਤੋਂ ਪਾਰ ਡੇਰੇ।

ਕਰ ਲੈ ਮਾਲ਼ਸ਼ਾਂ ਡੌਲਿਆਂ ਵੀਣੀਆਂ ਨੂੰ,
ਚਾੜ੍ਹ ਸਾਣ 'ਤੇ ਤੇਜ਼ ਕਟਾਰ ਕਰ ਲੈ।
ਵਾਰ ਵਾਰ ਦੇ ਵਾਰ ਨਹੀਂ ਠੀਕ ਵਾਰੀ!
ਜਿੰਨੇ ਵਾਰ ਕਰਨੇ ਈਂ ਇਕੋ ਵਾਰ ਕਰ ਲੈ।

ਉਹ ਵੀ ਸਮਾਂ ਸੀ ਨਾ! ਹੁਸਨ ਵਾਲਿਆ ਓਇ!
ਸਾਡਾ ਜੋ ਕਹਿਣਾ ਤੇਰਾ ਸੰਗ ਜਾਣਾ।
ਦੂਰ ਜਾਇ ਕੇ ਹੱਸ ਕੇ ਝਾਤ ਕਰਨੀ,
ਕੋਲੋਂ ਮੁਖ ਛੁਪਾਇ ਕੇ ਲੰਘ ਜਾਣਾ।

ਸਮਾਂ ਬਦਲਿਆ, ਬਦਲਿਆ ਨਾਲ ਤੂੰ ਵੀ,
ਜਾਣਾ ਜਦੋਂ ਕਰਦੇ ਦਿਲ ਦੀ ਮੰਗ ਜਾਣਾ।
ਹੁਣ ਤਾਂ ਹਾਲ ਇਹ ਹੈ ਸੁਰਖ਼ ਤੇਗ਼ ਤੇਰੀ,
ਸਾਡੀ ਛਾਤੀ ਤੇ ਡੋਲ੍ਹਦੀ ਰੰਗ ਜਾਣਾ।

ਜਦੋਂ ਲੰਘਣਾ ਓਦੋਂ ਈਂ ਵਾਰ ਕਰਨਾ,
ਇਹ ਇਨਸਾਫ਼ ਤਾਂ ਨਹੀਂ ਨਾ, ਵਿਚਾਰ ਕਰ ਲੈ।
ਵਾਰ ਵਾਰ ਦੇ ਵਾਰ ਨਹੀਂ ਠੀਕ ਚੰਨਾ!
ਜਿੰਨੇ ਵਾਰ ਕਰਨੇ ਈਂ ਇਕੋ ਵਾਰ ਕਰ ਲੈ।

ਅਦਲ ਵਾਲਿਆ ! ਮੇਰਾ ਗੁਨਾਹ ਕੋਈ ਨਹੀਂ,
ਜੋ ਕੁਝ ਕੀਤਾ ਕਰਾਇਆ, ਤਾਂ ਅੱਖੀਆਂ ਨੇ।
ਘਰਾਂ ਵਾਲਿਆਂ ਤਾਈਂ ਬੇ-ਘਰ ਕਰਕੇ,
ਤੇਰੇ ਦਰ 'ਤੇ ਰੁਲਾਇਆ ਤਾਂ ਅੱਖੀਆਂ ਨੇ।
ਸੱਤਾਂ ਪਰਦਿਆਂ ਵਿਚ ਸੀ ਦਿਲ ਲੁਕਿਆ,
ਓਥੋਂ ਲੱਭ ਚੁਰਾਇਆ ਤਾਂ ਅੱਖੀਆਂ ਨੇ।
ਭਾਵੇਂ ਤੇਰੀਆਂ ਨੇ ਭਾਵੇਂ ਮੇਰੀਆਂ ਨੇ,
ਏਸ ਫਾਹੀ ਫਸਾਇਆ, ਤਾਂ ਅੱਖੀਆਂ ਨੇ।

'ਸੀਤਲ' ਅੱਖੀਆਂ ਨੇ ਤੇਰੇ ਵੱਸ ਪਾਇਆ,
ਤੇਰੇ ਵੱਸ ਏ ਮਾਰ ਜਾਂ ਪਾਰ ਕਰ ਲੈ।
ਵਾਰ ਵਾਰ ਦੇ ਵਾਰ ਨਹੀਂ ਠੀਕ ਅੜਿਆ,
ਜਿੰਨੇ ਵਾਰ ਕਰਨੇ ਈਂ ਇੱਕੋ ਵਾਰ ਕਰ ਲੈ

੨੦—੩—੩੨



# ਚਿੱਠੀਆਂ

ਗ਼ਮਾਂ ਦੀਆਂ ਜੁੱਲੀਆਂ ਦੇ ਤੋਪੇ ਬੈਠੀ ਤੋੜਦੀ ਸਾਂ,
ਬੰਨ੍ਹ ਓਹਨਾਂ ਘੱਲੀਆਂ ਰੁਮਾਲ ਵਿਚ ਚਿੱਠੀਆਂ।
ਰੁੜ੍ਹੀ ਜਾਂਦੀ ਜਾਨ ਸੀ ਨਿਰਾਸਤਾ ਦੇ ਵਹਿਣ ਵਿਚ,
ਆਣ ਬਾਂਹ ਫੜੀ ਮੰਦੇ ਹਾਲ ਵਿਚ ਚਿੱਠੀਆਂ।
ਸੀਨੇ ਨਾਲ ਲੱਗੀਆਂ, ਤਾਂ ਠੰਢ ਪਈ ਦਿਲ ਵਿਚ,
ਮਿਲ ਗਈਆਂ 'ਸੀਤਲ' ਹੁਨਾਲ ਵਿਚ ਚਿੱਠੀਆਂ।
ਅੱਗ ਮੇਰੇ ਕਾਲਜੇ ਦੀ ਉਹ ਵੀ ਝੱਲ ਸਕੀਆਂ ਨਾ,
ਭਿੱਜ ਗਈਆਂ ਲਹੂ ਦੇ ਉਬਾਲ ਵਿਚ ਚਿੱਠੀਆਂ।

ਹਿੱਕ ਦੇ ਨਿਵਾਣ ਵਿਚ, ਹੰਝੂਆਂ ਦੇ ਢੇਰ ਵਿਚ,
ਰੱਖ ਲਈਆਂ ਮੋਤੀਆਂ ਦੇ ਥਾਲ ਵਿਚ ਚਿੱਠੀਆਂ।
ਔਹਣੀ ਪਿੱਛੇ-ਰੱਬ ਜਾਣੇ-ਕਦੋਂ ਦੀਆਂ ਭੌਂਦੀਆਂ ਸੀ,
ਮਹੀਂਵਾਲ ਵਾਂਗ ਮੇਰੀ ਭਾਲ ਵਿਚ ਚਿੱਠੀਆਂ।
ਭੱਜ ਭੱਜ ਭੰਨ ਪੈ ਗਏ, ਭੰਨਾਂ ਵਿਚੋਂ ਪਾਟ ਪਈਆਂ,
ਮੇਰੇ ਕੋਲ ਆਈਆਂ ਮੰਦੇ ਹਾਲ ਵਿਚ ਚਿੱਠੀਆਂ।
ਰੱਖੀਆਂ ਸੰਭਾਲ ਕੇ ਨਾ ਚਿੱਠੀਆਂ-ਪੁਚਾਉਣਿਆਂ ਨੇ,
ਰਹੀਆਂ ਕਿਸੇ ਕੇਹੇ ਦੀ ਸੰਭਾਲ ਵਿਚ ਚਿੱਠੀਆਂ।

ਸੱਜਰੇ ਫੁੱਲ

ਆਉਂਦੀਆਂ ਨੇ ਗਲੇ ਲੱਗ ਹੰਝੂਆਂ ਦੀ ਝੜੀ ਲਾਈ,
ਘਟਾਂ ਜਿਉਂ ਆ ਗਈਆਂ ਉਛਾਲ ਵਿਚ ਚਿੱਠੀਆਂ।
ਸੜੀ ਹਿੱਕ ਠਾਰਨੇ ਨੂੰ ਮਿਹਰਾਂ ਦਿਆਂ ਬੱਦਲਾਂ 'ਚੋਂ,
ਮੀਂਹ ਵਾਂਗ ਵੱਸ ਪਈਆਂ ਕਾਲ ਵਿਚ ਚਿੱਠੀਆਂ,।
ਇਕ ਇਕ ਅੱਖਰ ਸੀ ਹੰਝੂਆਂ ਤੋਂ ਵਿਕ ਰਿਹਾ,
ਪ੍ਰੇਮੀ ਵਣਜਾਰੇ ਤੇ ਦਲਾਲ ਵਿਚ ਚਿੱਠੀਆਂ।
ਅੱਡੋ ਅੱਡ ਟੱਪੇ ਪਏ ਕਲਮ ਦੇ ਸੀ ਦੱਸ ਰਹੇ,
ਲਿਖੀਆਂ ਲਿਖਾਰੀ ਜਿਸ ਹਾਲ ਵਿਚ ਚਿੱਠੀਆਂ।

ਚੁੰਮ ਲਾਂ ਲਿਖਾਰੀ ਦੇ ਮੈਂ ਹੱਥ ਜਿਸ ਲਿਖੀਆਂ ਨੇ,
ਐਡ ਉੱਚੇ ਆਣ ਕੇ ਖ਼ਿਆਲ ਵਿਚ ਚਿੱਠੀਆਂ।
ਖੁਹਲ ਕੇ ਜਾਂ ਬੈਠੀ ਦਿਲ ਵੰਨ ਜੀ ਦਾ ਵਾਚਣੇ ਨੂੰ,
ਰੁਹੜ ਦਿੱਤਾ ਦੁਖਾਂ ਦੇ ਉਛਾਲ ਵਿਚ ਚਿੱਠੀਆਂ
ਲਾਲ ਜੀ ਦੇ ਦਿਲ 'ਚੋਂ ਨਿਹੋਰਿਆਂ ਦੀ ਨਹਿਰ ਵੱਲੀ,
ਮੈਨੂੰ ਰੁਹੜ ਲੈ ਗਈਆਂ ਨਕਾਲ ਵਿਚ ਚਿੱਠੀਆਂ।
'ਸੀਤਲ' ਪਿਆਰੇ ਬਿਨਾਂ ਕੌਣ ਸਾਨੂੰ ਯਾਦ ਕਰੇ ?
ਓਸੇ ਦੀਆਂ ਓਸੇ ਦੇ ਰੁਮਾਲ ਵਿਚ ਚਿੱਠੀਆਂ।

੭-੭-੧੩

## ਅੱਖੀਆਂ

ਆਪ ਵੰਞਾਇਆ ਅੱਖੀਆਂ ਪਿਛੇ,
ਫੇਰ ਵੀ ਟਿਕਣ ਨ ਦੇਂਦੀਆਂ ਅੱਖੀਆਂ।

ਆਪੋ-ਜ਼ੋਰੀ ਕਰਨ ਲੜਾਈਆਂ,
ਜ਼ਾਲਮ ਅੱਖੀਆਂ ਰਹਿਣ ਨ ਰੱਖੀਆਂ।

ਜਦ ਤੋਂ ਨਾਲ ਸੱਜਣ ਦੇ ਲੱਗੀਆਂ,
ਤਦ ਤੋਂ ਫਿਰ ਇਕ ਮਿੰਟ ਨਾ ਲੱਗੀਆਂ

ਰਾਤੀਂ ਸੇਜੇ ਪਵੇ ਨਾ ਨੀਂਦਰ,
ਧੁਖ-ਧੁਖ ਉਠਦੀਆਂ ਮੇਰੀਆਂ ਵੱਖੀਆਂ

੬-੬-੩੦

# ਨਿਆਰਾ ਦਿਲ

ਅੱਖੀਂ ਪਿੱਛੇ ਲੱਗ ਕੇ ਗੁਆ ਲਿਆ ਏ ਚਾਣ-ਚੱਕ,
ਲਭਣਾ ਏਂ ਕਿੱਥੋਂ ਮੈਨੂੰ ਐਹੋ ਜਿਹਾ ਪਿਆਰਾ ਦਿਲ।
ਵਿਧਵਾ ਦੇ ਬਾਲ ਵਾਂਗ ਲਾਡਾਂ ਨਾਲ ਪਾਲਿਆ ਸੀ,
ਹੈਸੀ ਇਕੋ ਇਕ ਮੇਰਾ ਉਮਰ ਦਾ ਸਹਾਰਾ ਦਿਲ।
ਪਹਿਲਾਂ ਸੀ ਪਿਆਰ ਜਿਉਂ ਕੁਆਰੀਆਂ ਸਹੇਲੀਆਂ ਦਾ,
ਵੱਡਾ ਹੋ ਕੇ ਮੈਨੂੰ ਪਿੱਛਾ ਦੇ ਗਿਆ ਨਕਾਰਾ ਦਿਲ।
ਕੀ ਦੱਸਾਂ ? ਪੈਂਦੀ ਰਾਤੇ ਖ਼ੁਸ਼ੀ ਦੇ ਅਕਾਸ਼ ਵਿਚੋਂ,
ਚੜ੍ਹਦੇ 'ਚ ਹੀ ਟੁਟ ਗਿਆ ਬੋਦੀ ਵਾਲਾ ਤਾਰਾ ਦਿਲ।
ਆਉਣ ਵਾਲੇ ਦੁਖਾਂ ਦਿਆਂ ਬੱਦਲਾਂ ਦੀ ਧਾੜ ਵੇਖ,
ਸੁੰਞੀ ਕਾਲੀ ਰਾਤ ਛੱਡ ਗਿਆ ਕਨਾਰਾ ਦਿਲ।
ਕਾਲੀ ਘਟ ਵਿਚ ਇਕ ਚਮਕਦੀ ਚਮਕ ਵੇਖ,
ਬੁਝਾ ਹੋਇਆ ਫੇਰ ਮੇਰਾ ਚਮਕਿਆ ਦੋਬਾਰਾ ਦਿਲ।
ਅੱਖ ਦੇ ਪਲਕਾਰੇ ਵਿਚ ਅੱਖੋਂ ਉਹਲੇ ਹੋ ਗਿਆ ਏ,
ਕਿਸੇ ਤਿੱਖੀ ਅੱਖ ਵਲੋਂ ਹੁੰਦਿਆਂ ਇਸ਼ਾਰਾ ਦਿਲ।
ਕਲ੍ਹ ਦੇ ਬਣਾਏ ਯਾਰ ਪਿੱਛੇ ਉੱਠ ਭੱਜ ਗਿਆ,
ਮੁਦਤਾਂ ਦੀ ਲੱਗੀ ਮੇਰੀ ਤੋੜ ਹੈਂਸਿਆਰਾ ਦਿਲ।

ਵਿਲ ਦਾ ਤਾਂ, ਯਾਰੋ ! ਐਵੇਂ ਕੂੜਾ ਮਾਣ ਕਰੀਦਾ ਏ,
ਤੋੜ ਨਾ ਨਿਭਾਵੇ ਹੋਵੇ ਕਿੱਡਾ ਹੀ ਪਿਆਰਾ ਦਿਲ।

'ਦਿਲ ਦਿਲ' ਆਂਹਦੇ, ਅਸੀਂ ਮਰਦੇ ਰਹੇ ਉਮਰ ਸਾਰੀ,
ਜਾਣ ਲੱਗਾ ਛੀਮ ਵੀ ਨਾ ਮਾਰ ਗਿਆ ਨਕਾਰਾ ਦਿਲ।

ਮੈਨੂੰ ਛੱਡ ਗਿਆ ਅੱਗੋਂ ਓਸ ਨੇ ਵੀ ਝੱਲਿਆ ਨਾ,
ਨਿਕਲ ਕੇ ਘਰੋਂ, ਬੱਸ, ਹੋ ਗਿਆ ਅਵਾਰਾ ਦਿਲ।

ਪੁਤਰਾਂ-ਭਰਾਵਾਂ ਵਾਂਗ ਇਹਨੂੰ ਸਮਝ ਰਿਹਾ ਸਾਂ,
ਇਕ ਵੀ ਨਾ ਮੰਨੀਓਂ ਸੂ ਵਹਿ ਗਿਆ ਬਵਾਰ੍ਹਾ ਦਿਲ।

ਮੇਰੇ ਤਾਂ ਇਹ ਭੁੱਲ ਕੇ ਵੀ ਆਖੇ ਕਦੇ ਲੱਗਦਾ ਨਾ,
ਟੱਟੂ ਵਾਂਗ ਆਵੇ ਅੱਗੋਂ, ਹੋਇਆ ਬੇਮੁਹਾਰਾ ਦਿਲ।

ਇੱਕੋ ਗੱਲ ਪਿੱਛੇ ਛਿੰਦੇ ਬਾਲ ਵਾਂਗ ਲੱਗਾ ਰਹਿੰਦਾ,
ਰੱਬ ਮੈਨੂੰ ਦਿੱਤਾ ਕੋਈ ਜੱਗ ਤੋਂ ਨਿਆਰਾ ਦਿਲ।

ਜਿੰਨਾ ਚਿਰ ਰਿਹਾ ਮੇਰਾ, ਮੈਨੂੰ ਕਦੇ ਭੁੱਲਿਆ ਨਾ,
ਕਈਆਂ ਨਾਲੋਂ ਚੰਗਾ ਊਂ ਤਾਂ, ਹੂੰਦਾ ਸੀ ਵਿਚਾਰਾ ਦਿਲ।

ਰੱਬ ਜਾਣੇ, ਚੜ੍ਹੇ ਕਿਹੜੇ ਠੱਗ ਦੇ ਇਹ ਚੜ੍ਹ ਗਿਆ,
ਉਂਗਲ 'ਤੇ ਲਾਕੇ ਲੈ ਗਿਆ ਜੋ ਹੈ ਸਿਆਰਾ, ਦਿਲ।

ਭੋਲਾ-ਭਾਲਾ ਵੇਖ ਕਿਸੇ ਸ਼ੋਖ ਨੇ ਅਟੇਰ ਲਿਆ,
ਦੁਨੀਆਂ ਦੇ ਚਾਲੇ ਨਹੀਂ ਸੀ ਜਾਣਦਾ ਵਿਚਾਰਾ ਦਿਲ।

ਇਹ ਤਾਂ ਸੀ ਅੰਵਾਣਾ, ਕਿਹੜੀ ਓਸ ਨੇ ਵੀ ਸੋਚ ਕੀਤੀ,
ਪੱਟ ਦੇਣਾ ਕਿਸੇ ਦਾ—ਦਾਨਾਈ ਕਿਹੜੀ? ਯਾਰਾ ਦਿਲ।

ਹੱਛਾ ਮੇਰੇ ਮਰਨ ਪਿੱਛੋਂ, ਰੋਊ ਉਹ ਵੀ ਯਾਦ ਕਰ,
ਆਖੂ: 'ਮੈਂ ਚੁਰਾ ਲਿਆ ਸੀ ਕਿਸੇ ਦਾ ਪਿਆਰਾ ਦਿਲ।'

ਮੱਜਰੇ ਟੰਡੂ

ਛਿਪੇਗਾ ਛਿਪਾਇਆ ਕਦੇ ਖ਼ੂੰਨ ਨਾ ਬੇਦੋਸਿਆਂ ਦਾ,
ਸਿਵੇ 'ਚੋਂ ਵੀ ਬੋਲ ਪਏਗਾ ਭਖਦਾ ਅੰਗਾਰਾ ਦਿਲ।
ਰੱਬ, ਉਹਦੇ ਸਾਮ੍ਹਣੇ; ਜਾਂ ਲਵੇਗਾ ਬਿਆਨ ਮੇਰੇ,
ਬੁਝਾ ਹੋਇਆ ਫੇਰ 'ਕੇਰਾਂ ਧੁਖ ਪਊ ਦੋਬਾਰਾ ਦਿਲ।
ਓਦੋਂ ਫੇਰ ਸਾਡੀਆਂ ਤੇ ਓਸ ਦੀਆਂ ਹੋਣਗੀਆਂ,
ਸਾਹਮਣੇ ਉਗਾਹੀ ਜਦੋਂ ਦੇਊ ਦੁੱਖਾਂ-ਮਾਰਾ ਦਿਲ।
ਆਖੋ ਸੂ, ਅਜੇ ਵੀ ਹੈਈ ਵੇਲਾ, ਜੇ ਸਮਝ ਜਾਏ,
ਬੋਟੀ ਏ ਲਹੂ ਦੀ, ਐਡਾ ਕਰੇ ਨਾ ਪਿਆਰਾ ਦਿਲ।
ਵਾਸਤੇ ਪ੍ਰਭੂ ਦੇ ਮੇਰੀ ਚੀਜ਼ ਮੈਨੂੰ ਮੋੜ ਦੇਵੇ,
ਕਿਸ ਕੰਮ ਉਹਦੇ ਮੇਰਾ ਦੁਖੀ ਦਾ ਨਕਾਰਾ ਦਿਲ।
ਇਕ ਨਾਲ ਘਾਟਾ ਨਹੀਂ ਖ਼ਜ਼ਾਨਿਆਂ 'ਚ ਪੈਣ ਲੱਗਾ,
ਉਹਦੇ ਅੱਗੇ ਸੁੱਟਦਾ ਪਿਆ ਏ ਜੱਗ ਸਾਰਾ ਦਿਲ।
ਬਾਦਸ਼ਾਹ ਹੋ ਕੇ, ਐਡਾ ਰੱਖੇ ਨਾ ਕੰਗਾਲ ਦਿਲ,
ਉਹਦੇ ਅਗੇ ਤੁੱਛ, ਮੇਰੀ ਉਮਰ ਦਾ ਸਹਾਰਾ ਦਿਲ।
ਕਦੇ ਤਾਂ ਕੋਈ ਝੱਟ-ਬਿੰਦ ਚੈਨ ਮੈਨੂੰ ਕਰਨ ਦੇਵੇ,
ਤੜਫ ਤੜਫ ਉੱਡਦਾ ਏ ਅੱਗ ਉਤੇ ਪਾਰਾ, ਦਿਲ।
'ਸੀਤਲ' ਕੀ ਸਾਰਿਆਂ ਦੇ ਐਹੋ ਜਿਹੇ ਹੀ ਹੁੰਦੇ ਨੇ ?
ਜਾਂ ਵੱਖਰਾ ਜਹਾਨੋਂ ਮੈਨੂੰ ਦਿਤਾ ਰੱਬ, ਭਾਰਾ ਦਿਲ।

੫–੭–੨੮

# ਜ਼ਹਿਰ-ਪਿਆਲਾ

ਇਸ਼ਕ ਪਿਆਲਾ ਵਿਹੁ ਦਾ, ਵੇਖੋ,
ਆਸ਼ਕ ਪੀਂਦਾ ਗਟ ਗਟ ਗਟ।
ਓਧਰ ਪਿਆਰਾ ਤੇਗ ਹੁਸਨ ਦੀ,
ਸਾਣ ਚੜ੍ਹਾਵੇ ਝਟ ਝਟ ਝਟ।
ਹੱਸੇ, ਖੇਡੇ, ਮਾਰੇ ਛਾਲਾਂ,
ਤੇਗ ਉਲਾਰੇ ਹਟ ਹਟ ਹਟ।
ਕਰੜੀ ਗਰਦਨ ਆਸ਼ਕ ਦੀ ਨੂੰ,
ਤੇਗਾਂ ਮਾਰੇ ਵਟ ਵਟ ਵਟ।
ਆਸ਼ਕ ਦਾ ਦਿਲ ਕੀਮਾਂ ਕਰਦਾ,
ਨਾਜ਼ ਛੁਰੀ ਥੀਂ ਕਰ ਕਟ ਕਟ।
ਉਸੇ ਦੀ ਰੱਤ ਦੇ ਵਿਚ ਧੋਵੇ।
ਖੱਲ ਉਸੇ ਦੀ ਛਟ ਛਟ ਛਟ।
ਆਹ! ਆਸ਼ਕ ਦੀ ਗਰਦਨ ਕਰੜੀ,
ਇਕ ਨਾ ਸਹਿੰਦੀ ਸਟ ਸਟ ਸਟ।
'ਸੀਤਲ' ਫੇਰ ਪਿਆਲਾ ਭਰ ਕੇ,
ਆਖੇ: ਪੀ ਲੈ ਗਟ ਗਟ ਗਟ।

੧—੨—੨੯

## ਸੱਸੀ ਦੀ ਕਬਰ 'ਤੇ

ਕਬਰ ਸੱਸੀ ਦੀ ਰੋਲੇ ਕਹਿੰਦੇ:
ਪਰਤ ਪੁੱਨੂੰ ਜਦ ਆਇਆ।
ਮਹਿੰਦੀ ਰੰਗੇ ਪੈਰਾਂ ਦਾ,
ਉਸ ਰੇਤ ਨਸ਼ਾਨ ਵਿਖਾਇਆ।
'ਆਹ ਹਨ ਪੈਰ ਸੱਸੀ ਮੇਰੀ ਦੇ,
ਤੱਕ ਪੁੱਨੂੰ ਕੁਰਲਾਇਆ।
ਸਗਨਾਂ ਦੀ ਮਹਿੰਦੀ ਨੇ ਕਿਉਂ ਪਰ
ਸੋਗ ਦਾ ਰੰਗ ਵਟਾਇਆ।
ਹੈਂ ਆਹ ਸੱਜਰੀ ਕਬਰ ਥਲਾਂ ਵਿਚ
ਇਹ ਕੀ ਭੇਦ ? ਖ਼ੁਦਾਇਆ।
ਕਿਸ ਸੁੰਦਰੀ ਨੇ ਛੱਡ ਮਹਿਲਾਂ ਨੂੰ
ਜੰਗਲ ਆਣ ਵਸਾਇਆ।
ਵੇਖਾਂ, ਮੇਰੀ ਸੱਸੀ ਹੀ ਤਾਂ
ਨਹੀਂ ਇਹ ਖੇਲ ਰਚਾਇਆ ?
ਮੈਨੂੰ ਲਭਦੀ ਲਭਦੀ ਥੱਕ ਕੇ
ਏਥੇ ਡੇਰਾ ਲਾਇਆ।'

ਝੁਕਿਆ ਵਿਚ ਅਦਬ ਦੇ ਆਸ਼ਕ
ਨਾਲ ਕਬਰ ਕੰਨ ਲਾਇਆ।
'ਪੁੱਨੂੰ, ਪੁੱਨੂੰ' ਦਾ ਆਵਾਜ਼ਾ
ਮੱਧਮ ਜੇਹਾ ਆਇਆ।
ਮਰ ਗਈ 'ਪੁੱਨੂੰ, ਪੁੱਨੂੰ' ਕਰਦੀ
ਮਰ ਵੀ ਨਹੀਂ ਭੁਲਾਇਆ।
ਵੇਖੋ ਇਸ਼ਕ ਸੱਸੀ ਦਾ 'ਸੀਤਲ'
ਸਿਰ ਤੋਂ ਪਰੇ ਨਿਭਾਇਆ।
ਉੱਠ ਪੁੱਨੂੰ, ਹੱਥ ਚੁੱਕ ਕੇ ਦੋਵੇਂ
ਆਹ ਦਾ ਨਾਅਰਾ ਲਾਇਆ।
ਕਹਿੰਦਾ: 'ਓ ਸੱਜਣਾ! ਲੈ ਮੈਂ ਵੀ
ਕੋਲ ਤੇਰੇ ਹੁਣ ਆਇਆ।'
ਪਾਟੀ ਕਬਰ ਡਿੱਗਾ ਵਿਚ ਪੁੱਨੂੰ
ਜਿਉਂਦਾ ਗੋਰ ਸਮਾਇਆ।
ਆਸ਼ਕ ਆਸ਼ਕ ਮਿਲ ਗਏ 'ਸੀਤਲ'
ਵਸਲ ਸਦਾ ਦਾ ਪਾਇਆ।

੬-੭-੩੯

## ਦਿਲ ਨੂੰ !

ਦਿਲਾ ! ਪਹਿਲਾਂ ਹੀ ਅੱਖਾਂ ਨੂੰ ਵਰਜ ਰੱਖੀਏ,
ਤੇ ਜੇ ਲਾ ਬਹੀਏ, ਤਾਂ ਫਿਰ ਡੋਲੀਏ ਨਾ।
ਬਣੀਏ ਮਰਦ ਚੜ੍ਹੀਏ ਸੂਲੀ ਹੱਸ ਹੱਸ ਕੇ,
ਨਹੀਂ ਤਾਂ ਪਹਿਲਾਂ ਹੀ 'ਐਨਲਹੱਕ' ਬੋਲੀਏ ਨਾ।

ਦਰਦ ਯਾਰ ਦਾ ਦਿਲ 'ਚ ਛੁਪਾ ਰਖੀਏ
ਜਣੇ-ਖਣੇ ਅੱਗੇ ਬਾਂ ਬਾਂ ਫੋਲੀਏ ਨਾ।
ਨੈਣਾਂ ਵਿਚ ਹੀ ਕਦਰ ਹੈ ਹੰਝੂਆਂ ਦੀ,
ਮੋਤੀ ਖ਼ਾਕ ਵਿਚ ਸੁੱਟ ਕੇ ਰੋਲੀਏ ਨਾ।

੨੧–੮–੪੩

# ਮਜਨੂੰ ਤੇ ਰੱਬ

ਜੰਗਲ ਦੇ ਵਿਚ ਭੌਂਦਾ ਫਿਰਦਾ,
'ਲੇਲੀ' 'ਲੇਲੀ' ਕਰਦਾ।
ਲੇਲੀ ਦਾ ਜੋ ਨਾਮ ਸੁਣਾਵੇ,
ਸਿਰ ਕਦਮਾਂ 'ਤੇ ਧਰਦਾ।
ਹੱਥ ਵਿਚ ਤਸਬੀ ਤਿਲਕ ਮੱਥੇ 'ਤੇ,
ਨਾ ਪੰਡਤ ਨਾ ਹਾਜੀ।
'ਲੇਲੀ ਹੂ' ਦੀ ਬਾਂਗ ਪੁਕਾਰੇ,
'ਲੇਲੀ' ਨਾਮ ਉਚਰਦਾ।
ਤੱਕ ਉਸ ਇਸ਼ਕ-ਦੀਵਾਨੇ ਤਾਈਂ,
ਜ਼ਾਹਿਦ ਦਿਲ ਵਿਚ ਸੋਚੇ:
'ਪਹਿਰਾਵਾ ਸੂਫ਼ੀ ਦਾ ਜਾਪੇ,
ਕੰਮ ਕਰੇ ਕਾਫ਼ਰ ਦਾ'।

ਪੁੱਛਣ ਲੱਗਾ: 'ਓ ਮਜਨੂੰ!
ਓ ਲੇਲੀ ਦੇ ਦੀਵਾਨੇ!
ਛੱਡ ਖ਼ੁਦਾ ਨੂੰ ਬੁੱਤਾਂ ਅੱਗੇ,
ਕਿਉਂ ਤੂੰ ਸਿਜਦੇ ਕਰਦਾ ?'
'ਕੌਣ ਖ਼ੁਦਾ ਤੇ ਕਿੱਥੇ ਵਸਦੈ ?'
ਮੋੜ ਕਿਹਾ ਆਸ਼ਕ ਨੇ।
'ਮੈਂ ਤਾਂ ਇਕ ਲੇਲੀ ਨੂੰ ਜਾਣਾਂ,
ਭੇਤੀ ਨਹੀਂ ਈਸ਼੍ਵਰ ਦਾ।'
ਜ਼ਾਹਿਦ ਕਿਹਾ: 'ਰੱਬ ਹਰ ਜ਼ੱਰੇ ਵਿੱਚ,
ਹਰ ਰੰਗ ਦੇ ਵਿਚ ਵਸਦੈ।'
'ਲੇਲੀ ਵਿਚ ਵੀ ਵਸਦੈ ?'
'ਹਾਂ ਸਭ ਨੂਰ ਉਸੇ ਅਨਵਰ ਦਾ।'
'ਤਾਂ ਨਾ ਹਰਜ' ਕਿਹਾ ਮਜਨੂੰ ਨੇ,
'ਲੇਲੀ ਨਾਮ ਜਪਣ ਦੇ।
ਮਿਲ ਪਏਗਾ ਰੱਬ ਆਪੇ ਜਿਸ ਦਿਨ
ਮੇਲ ਹੋਊ ਦਿਲਬਰ ਦਾ।'

੯—੪—੩੯

# (ਕਲੀ) ਹੀਰ ਤੇ ਰਾਂਝਾ

ਰਾਂਝਾ—

ਤੱਕ ਕੇ ਬੇਲੇ ਦੇ ਵਿਚ ਕੁੜੀਆਂ ਤੇਰੇ ਹਾਣ ਦੀਆਂ,
ਮੇਰੇ ਦਿਲ 'ਤੇ ਹੀਰੇ! ਚਲਦੀ ਏ ਆਰੀ।
ਮੈਨੂੰ ਮੁੜ ਮੁੜ, ਨੱਢੀਏ! ਸੁਫ਼ਨੇ ਆਉਂਦੇ ਚੂਰੀ ਦੇ,
ਪਿੰਡੋਂ ਨਿਕਲੇ ਜਾਂ ਕੋਈ ਸਿਰ 'ਤੇ ਲੈ ਫੁਲਕਾਰੀ।
ਸੁੰਞੀ ਸੇਜ ਪੱਤਣ 'ਤੇ ਤੱਕ ਕੇ ਭਾਂਬੜ ਬਲਦੇ ਨੇ,
ਭਖਦੇ ਦੋਜ਼ਖ਼ ਵਾਂਗੂੰ ਸਾੜੇ ਪਲੰਘ ਨਵਾਰੀ।
ਕਿਸਮਤਵਾਲਿਆਂਲਈਆਂ ਗਿਆਰ, ਬਣੇਗੁਲਜ਼ਾਰ ਕੁੜੇ!
ਬਲਦੀ ਚਿਖਾ ਅਸਾਂ ਲਈ ਫੁੱਲਾਂ ਭਰੀ ਕਿਆਰੀ।
ਦੁਨੀਆ ਭਾਣੇ, ਗੋਰੀਏ! ਰਾਂਝਾ ਅੱਜ ਤੋਂ ਉੱਜੜ ਗਿਆ,
ਮੇਰੇ ਭਾਅ ਦੀ, ਵੈਰਨੇ! ਦੁਨੀਆਂ ਉੱਜੜ ਗਈ ਸਾਰੀ।
ਕੋਈ ਨਾ ਜਾਣੇ ਜਿਨ੍ਹਾਂ ਨੂੰ, ਖੇੜੇ ਬਾਜ਼ੀ ਲੈ ਗਏ ਨੇ,
ਬੁਰੇ ਨਸੀਬਾਂ ਵਾਲੇ ਆਸ਼ਕ ਜਿੱਤ ਕੇ, ਹਾਰੀ।
ਤੂੰ ਵੀ ਹੱਸ ਹੱਸ ਡੋਲੀ ਚੜ੍ਹ ਗਈਓਂ ਸੈਦੇ ਨੀਂਗਰ ਦੀ,
ਇਕ ਨਾ ਧਾਹ ਤੁਰਦਿਆਂ ਸਾਡੇ ਨਾਂ ਦੀ ਮਾਰੀ।
ਡੋਰੀ ਉਹ ਗੱਲ, ਕਿਧਰੇ ਸਾਈਆਂ ਕਿਤੇ ਵਧਾਈਆਂ ਨੀ,
ਵਾਹਵਾ ਤੋੜ ਨਿਭਾਈਓ ਈ, ਜੱਟੀਏ! ਲਾ ਕੇ ਯਾਰੀ।

ਸੱਜਰੇ ਹੰਝੂ

ਆਸ਼ਕ ਦੇਣ ਦੁਆਈਂ 'ਮੌਜਾਂ ਮਾਣ ਸੁਹਾਗਾਂ ਦੀਆਂ',
ਅੱਲਾਹ, ਰਹੇ ਸਲਾਮਤ ਸਾਡੀ ਪ੍ਰੀਤ ਕੁਆਰੀ।
'ਸੀਤਲ' ਆਸ਼ਕ ਹੋਣਾ, ਹੱਥੀਂ ਦੁੱਖ ਸਹੇੜਨੇ,
ਇਕ ਨਾਲ ਲਾਉਣੀ, ਬਾਕੀ ਛੱਡਣੀ ਦੁਨੀਆ ਸਾਰੀ।

ਹੀਰ–

ਰਾਂਝਾ ! ਤੂੰ ਕੀ ਜਾਣੇ ? ਕੀ ਸਾਡੇ ਨਾਲ ਬੀਤਦੀ ?
ਸੜਦੀ ਜਿੰਦ ਦੋਜ਼ਖ਼ ਵਿਚ, ਸੌ ਸੌ ਤਾਅ ਸਰੀਰ ਨੂੰ।
ਆਪਣੇ ਬਣੇ ਬਿਗਾਨੇ, ਨਿਗਦੇ ਦੁਸ਼ਮਨ ਹੋ ਗਏ ਨੇ;
ਛਮ ਛਮ ਰੋਵਾਂ ਬੈਠੀ ਮੱਥੇ ਦੀ ਤਕਦੀਰ ਨੂੰ।
ਕਢ ਕਢ ਜ਼ਖ਼ਮਾਂ 'ਚੋਂ ਮੁੜ ਉਹਨਾਂ ਥਾਈਂ ਧਰਦੀਆਂ,
ਤੇਰੇ ਵਾਂਗੂੰ ਪਿਆਰਾਂ ਬ੍ਰਿਹੋਂ ਤੇਰੇ ਦੇ ਤੀਰ ਨੂੰ।
ਤੇਰਾ ਨਾਂ ਲੈ ਲੈ ਜਾਂ ਮਿਹਣੇ ਮਾਰਨ ਹਾਣ ਦੀਆਂ,
ਮੈਂ ਸਮਝਾਂ ਲਖ ਲਖ ਮਿਲਣ ਵਧਾਈਆਂ ਹੀਰ ਨੂੰ।
ਧੁਰ ਦੀਆਂ ਲਗੀਆਂ, ਰਾਂਝਾ! ਤੋੜਿਆਂ ਕਦੇ ਨਾ ਟੁਟੀਆਂ ਨੇ,
ਤਾਹਨੇ ਤੋੜ ਨਾ ਸਕਦੇ ਪੱਕੀ ਸਿਦਕ ਜ਼ੰਜੀਰ ਨੂੰ।
ਸੈਦਾ ਕਾਫ਼ਰ ਤੇ ਦਿਲ ਪਾਕ ਮਸੀਤ ਜਟੇਟੀ ਦਾ,
ਕਿੱਥੇ ਅੱਲਾਹ ਦੇ ਘਰ ਦਖ਼ਲ ਸ਼ੈਤਾਨ ਹਕੀਰ ਨੂੰ।
ਵੇ ਮੈਂ ਮੋਮਨ ਹੋ ਕੇ ਬੁੱਤ-ਪੂਜਾਂ ਵਿਚ ਰਲ ਗਈ ਹਾਂ,
ਅੱਲਾਹ ਨਹੀਂ, ਤਾਂ ਰਾਮ ਬਖ਼ਸ਼ ਲਏਗਾ ਤਕਸੀਰ ਨੂੰ।
'ਸੀਤਲ' ਹੀਰ ਪੁਜਾਰਨ, ਦੇਹੀ ਠਾਕਰ ਦੁਆਰਾ ਹੈ,
ਪੂਜਾਂ ਦਿਲ ਵਿਚ ਵਸਦੀ ਰਾਂਝਣ ਦੀ ਤਸਵੀਰ ਨੂੰ।

੭–੬–੪੩

# ਰਾਂਝਾ, ਹੀਰ ਦੀ ਨਜ਼ਰ ਵਿਚ

ਨਿਤ ਉਠ ਬੈਠ ਝਨਾਏਂ ਕੰਢੀਂ,
ਮੈਂ ਰਾਂਝਣ ਰਾਂਝਣ ਕਰਦੀ।
ਜਿਸ ਪੱਤਣੇ ਸ਼ਹੁ ਪੈਰ ਛੁਹੇਂਦਾ,
ਮੈਂ ਅੰਮ੍ਰਿਤ ਚੂਲੀਆਂ ਭਰਦੀ।
ਲਹਿਰਾਂ ਉੱਠ ਝਨਾਂ ਦੀ ਕੰਢੀ,
ਜਾਂ ਪੈਰ ਮੇਰੇ ਭੁਲ ਛੁਹਵਣ;
ਮੈਂ ਆਖਾਂ, 'ਇਹ ਰਾਂਝਣ ਨਹੀਂ ਜੇ,
ਇਹ ਮੈਂ ਰਾਂਝਣ ਦੀ ਬਰਦੀ।'

ਰਾਂਝਣ ਬਾਝ ਨਹੀਂ ਰੱਬ ਦੂਜਾ,
ਮੈਂ ਰਾਂਝਣ ਨੂੰ ਰੱਬ ਜਾਣਾਂ।
ਰਾਂਝਣ ਬਾਝ ਹੋਇ ਰੱਬ ਦੂਜਾ,
ਬਿਨ ਰਾਂਝਣ ਕਿੱਤ ਪਛਾਣਾਂ।
ਅੱਠੇ ਪਹਿਰ ਰਹਾਂ ਵਿਚ ਸਿਜਦੇ,
ਮੈਂ ਆਪਣੇ ਅੱਲਾਹ ਅੱਗੇ;
ਤਾਂ ਵੀ ਕਾਫ਼ਰ ਕਾਫ਼ਰ ਮੈਨੂੰ,
ਹਾਇ, ਕਹਿੰਦੇ ਲੋਕ ਧਙਾਣਾ।

੫–੬–੩੨

# ਮਿਰਜ਼ਾਂ ਸਾਹਿਬਾਂ

ਮਿਰਜ਼ਾ:—

ਛੱਡ ਨੀ ਸਾਹਿਬਾਂ ਕੱਚੀਏ !
ਤੇਰਾ ਇਸ਼ਕ ਮੈਂ ਪਰਖ ਲਿਆ।
ਜਿਹੜੇ ਕੀਤੇ ਕੌਲ-ਕਰਾਰ ਸੀ,
ਅਸਾਂ ਜ਼ਾਮਨ ਰੱਖ ਖ਼ੁਦਾ।
ਲਾਈਆਂ ਵਿਚ ਮਸਜਿਦ ਦੇ ਬੈਠਕੇ,
ਨੀ ਤੂੰ ਦਿਤੀਆਂ ਦਿਲੋਂ ਭੁਲਾ।
ਨੀ ਤੂੰ ਗਾਨੇ ਬੰਨ੍ਹ ਲੈ ਸਗਨ਼ ਦੇ,
ਤੈਨੂੰ ਸੱਜਰੇ ਵਿਆਹ ਦੇ ਚਾਅ।
ਰੱਤ ਮਿਰਜ਼ੇ ਦੀ ਵਿਚ ਪਾਪਣੇ,
ਨੀ ਤੂੰ ਸਾਲੂ ਰੰਗ ਲਿਆ।
ਤੂੰ ਅੱਜ ਸੱਧਰਾਂ ਦੀ ਹੋ ਗਈਓਂ,
ਸਾਡਾ ਦਾਅਵਾ ਟੁੱਟ ਗਿਆ।

ਅਣਪੁਜੀਆਂਸੱਧਰਾਂਰਹਿਗਈਆਂ,।
ਸਾਡੇ ਸੀਨੇ ਵਰ੍ਹਮ ਪਿਆ।
ਹਾਇ ਨਾਲ ਬੇਕਦਰਾਂ ਲਾਇਕੇ,
ਮੈਂ ਮਿਰਜ਼ਾ ਭੁੱਲ ਗਿਆ।
ਦੱਸ,ਕਿਸਕਿਸਖਟੀਆਂਖੱਟੀਆਂ,
ਗਲ ਇਸ਼ਕ ਦੀ ਫਾਹੀ ਪਾ।
ਏਸ ਇਸ਼ਕ ਦੇ ਮਾਰੇ 'ਸੀਤਲਾ',
ਕੋਈ ਬੈਠੇ ਜਾਨ ਗੁਆ।

ਸਾਹਿਬਾਂ:-

ਸਾਹਿਬਾਂ ਕਹਿੰਦੀ ਮਿਰਜ਼ਿਆ !
ਮੈਨੂੰ ਹੋਰ ਨਾ ਤੱਤੀ ਨੂੰ ਭਾਅ।
ਵੇ ਤੂੰ ਮਿਹਣੇ ਜਿਨ੍ਹਾਂ ਦੇ ਮਾਰਨੈਂ,
ਸਾਡੇ ਲਗਦੇ ਵੀਰ ਭਰਾ।
ਜਿਹੜੇ ਸਾਲੂ ਦੱਸਦੈਂ ਸਗਨ ਦੇ,
ਮੈਂ ਜਿਉਂਦੀ ਕਫ਼ਨ ਲਿਆ।
ਸ਼ਾਲਾ ! ਦੋਜ਼ਖ਼ ਢੋਈ ਨਾ ਮਿਲੇ,
ਜਾਵਾਂ ਦਾਗ਼ ਜੇ ਇਸ਼ਕ ਨੂੰ ਲਾ।
ਮੇਰੇ ਦਿਲ ਦੀ ਪਾਕ ਮਸੀਤ ਦਾ,
ਇਕੋ ਮਿਰਜ਼ਾ ਰਹੂ ਖ਼ੁਦਾ।
ਮੈਂ ਬਾਲ-ਉਮਰ ਦੀਆਂਲੱਗੀਆਂ,
ਦੇਊਂ ਸਿਰ ਦੇ ਨਾਲ ਨਿਭਾ।

ਸੱਜਣ ਹੈਤੂ

ਮੈਂ ਬੇੜੀ ਚੜ੍ਹੀ ਆਂ ਪ੍ਰੇਮ ਦੀ,
ਵਿਚ ਰੱਖ ਕੇ 'ਸਿਦਕ' ਮਲਾਹ।
ਵੇ ਮੈਂ ਕਲਮਾ ਪੜ੍ਹਿਆ ਹੀਰ ਤੋਂ,
ਤੇ ਸੋਹਣੀ ਤੋਂ ਸਬਕ ਲਿਆ।
ਜਦਸਾਹਿਬਾਂਫਿਰਗਈਬਚਨਤੋਂ,
ਜਾਣੀਂ ਰੱਬ ਵੀ ਡੋਲ ਗਿਆ।

੧੨—੬—੪੦

## ਵਸੀਅਤ

ਮਰਦੀ ਵਾਰ ਕਿਹਾ ਸ਼ਾਹ ਕਾਰੂੰ,
ਸੁਣ ਐ ਖ਼ਲਕ ਖ਼ੁਦਾਈ।
ਨੰਗੇ ਹੱਥ ਕਫ਼ਨ ਚੋਂ ਬਾਹਰ,
ਰਹਿਣ ਦਿਓ ਜੇ ਭਾਈ।

ਖ਼ਾਲੀ ਹੱਥ ਤੱਕੂ ਜੋ ਮੇਰੇ,
ਸਮਝ ਲਵੇਗਾ ਆਪੇ।
ਜਿਸ ਨੇ ਕਈ ਕਰੋੜਾਂ ਜੋੜੀ,
ਨਾਲ ਗਈ ਨਾ ਪਾਈ।

੧੦-੮-੩੭

## (ਚੋਣਵੀਂ) ਰੁਬਾਈਆਂ

ਸੋਚ ਸਮਝ ਕੇ ਨਿਹੋਂ ਨਾ ਲੱਗਦੇ,
ਹੋਵੇ ਆਕਿਲ-ਦਾਨਾ।
ਪ੍ਰੇਮ ਦੀ ਉਲਝਨ ਸੁਲਝਨ ਔਖੀ,
ਚਲਦਾ ਕੋਈ ਵਾ ਨਾ।
ਨਿਹੋਂ ਲਗਾਉਣਾ ਮਾਨੋਂ ਹਥੀਂ,
ਮੁੱਲ ਦੁਖਾਂ ਨੂੰ ਲੈਣਾ।
ਬਿਰਹੋਂ ਭੱਠੀ ਵਿਚ ਦਿਲ ਭੁੱਜਦਾ,
ਹੱਥ ਭਠਿਆਰੇ ਦਾਨਾ।
੧—੪—੩੧.

ਜਦ ਤੋਂ ਨਾਲ ਗ਼ਰੀਬਾਂ ਉਸ ਨੇ,
ਛੱਡਿਆ ਕੂਣਾ-ਸਹਿਨਾ।
ਜਾਣਾ ਮੈਂ ਹੀ ਸੁਆਦ ਬ੍ਰਿਹੋਂ ਦਾ,
ਜੋ ਨਿਤ ਦਿਲ 'ਤੇ ਸਹਿਨਾ।
ਮੈਂ ਕੀ ਸਹਿਨਾ, ਸ਼ਕਤੀ ਸਾਰੀ,
ਯਾਦ ਉਸੇ ਦੀ ਦੀ ਹੈ।
ਡਾਢੀ ਅਗਨ ਬ੍ਰਿਹੋਂ ਦੀ ਨਹੀਂ ਤਾਂ ;
ਜਿੰਦੜੀ ਸਕਦੀ ਸਹਿ ਨਾ।
੩—੪—੩੧

ਜ਼ਾਨ ਲਿਆ ਬੱਸ, ਰਹਿ ਗਯਾ ਤੇਰਾ
ਅੱਜ ਤੋਂ ਆਨਾ ਜਾਨਾ।
ਜਾਨੀ ! ਜਾਨ ਤੇਰੀ ਤੋਂ ਜਾਨੀ,
ਘੋਲ ਘੁਮਾਈ ਜਾਨਾ।
ਦਰਸ਼ਨ ਬਦਲੇਂ ਦਿਲ ਦੇਨਾ,
ਜੇ ਸੌਦਾ ਕਰੇਂ ਸਦਾ ਦਾ।
ਜਾਂਦੀ ਜਾਨ, ਜਾਨ ਸੁਨ ਤੇਰਾ,
ਮੰਨ ਦੁਹਾਈ ਜਾ ਨਾ।

੪–੪–੩੧

ਬਿਰਹੋਂ ਅਗਨ ਲਗੀ ਵਿਚ ਸੀਨੇ,
ਜਲ ਬਲ ਹੋਇਆਂ ਕੋਲੇ।
ਜਿਸਦੇ ਬ੍ਰਿਹੋਂ ਮਾਰ ਮੁਕਾਇਆ,
ਉਹ ਨਾ ਆਵੇ ਕੋਲੇ।
ਬਿਰਹੋਂ ਕੁੱਠੇ ਕਿਸ ਦੇ ਦਰ 'ਤੇ,
ਕਰਨ ਪੁਕਾਰ, ਦੁਹਾਈ।
ਪ੍ਰੀਤ ਦੀ ਰੀਤ ਅਨੋਖੀ ਵੇਖੀ,
ਸਾਰ ਨਾ ਸਾਡੀ ਕੋ ਲੇ।

੭-੪–੩੧

ਜਾਂਦੀ ਜਾਨ ਜੁਦਾਈ ਅੰਦਰ,
ਥਲ ਵਿਚ ਮਛਲੀ ਜਲਦੀ।
ਬਲ ਬਲ ਉੱਠਣ ਭਾਂਬੜ ਸੀਨੇ,
ਜਾਨ ਬ੍ਰਿਹੋਂ ਵਿਚ ਜਲਦੀ।
ਜਲਬਲਵਿਲਦੀ ਉੱਡੂ ਇਕ ਦਿਨ,
ਰਾਖ ਵਰੋਲਾ ਬਣ ਕੇ।
ਚਾਹੇਂ ਜਾਨ ਬਚਾਉਣੀ ਮੇਰੀ,
ਆ ਮਿਲ, ਸੱਜਣਾ! ਜਲਦੀ।

੫—੧—੩੧

ਇਕਦਿਨਕਿਹਾ,'ਬੇਦਰਦਾ'ਹੁਣ ਤਾਂ
ਛੱਡ ਦੇ ਜ਼ੁਲਮ ਕਮਾਨਾ'।
ਵਿੰਨ੍ਹ ਦਿੱਤੋ ਸੂ ਸੀਨਾ ਮੇਰਾ,
ਫੜ ਕੇ ਤੀਰ ਕਮਾਨਾਂ।
ਡੁਲ੍ਹਦਾ ਖ਼ੂਨ ਲਿਆ ਵਿਚ ਕਾਸੇ,
ਪੀਣ ਲੱਗਾ ਘੁਟ ਭਰ ਕੇ।
ਰਿਹਾਨਾਗਿਆ,ਕਿਹਾ,'ਬੱਸ,ਹੁਣਤਾਂ,
ਐਨਾ ਕਹਿਰ ਕਮਾ ਨਾ'।

੬—੧—੩੧

ਸਾਡਾ ਧਰਮ ਉਹਦੇ ਦਰ ਉੱਤੇ,
ਆਪਣਾ ਖ਼ੂਨ ਬਹਾਨਾ।
ਏਹ ਵੀ ਮਿਲ ਜਾਂਦਾ ਏ ਉਹਨੂੰ,
ਚੰਗਾ ਇਕ ਬਹਾਨਾ।
ਮਾਰ ਚੁਪਾਤੀ ਕਾਤੀ ਸੀਨੇ,
ਕਹਿੰਦਾ, 'ਚੁੱਪ ਕਰ, ਵੇਖੀਂ,
ਚੀਕਾਂ ਮਾਰ ਸੁਣਾ ਨਾ ਲੋਕਾਂ,
ਨੈਣੋਂ ਨੀਰ ਬਹਾ ਨਾ'।

੨-੧-੩੧

ਦਿਲ ਦੀ ਘੁੰਡੀਦਿਲਵਿਚਰਖਦਾ,
ਸਾਨੂੰ ਭੇਤ ਨਾ ਦੱਸੇ।
ਅਸੀਂ ਨਿਮਾਣੇ ਛਮ ਛਮ ਰੋਈਏ,
ਦੁਨੀਆਂ ਖਿੜ ਖਿੜ ਹੱਸੇ।
ਇਸਦੁਨੀਆਂਵਿਚਰਹਿਣਾਸਾਡਾ,
'ਸੀਤਲ' ਕਿਉਂ ਕਰ ਹੋਵੇ।
ਉੱਡ ਚਲ ਜਿੰਦੜੀ ਓਸ ਦੇਸ ਨੂੰ,
ਮਾਹੀਆ ਜਿੱਥੇ ਵੱਸੇ।

੧੭-੫-੩੦

ਮੇਰੀਆਂ ਲਾਈਆਂ ਲੱਗੀਆਂ ਨਾਸਨ,
ਲੱਗੀਆਂ ਜ਼ੋਰੋ-ਜ਼ੋਰੀ।
ਉਹ ਵੀ ਆਖੇ: 'ਮੈਂ ਨਾ ਲਾਈਆਂ
ਲਾਈਆਂ ਹੋਸਨ ਹੋਰੀ।'
ਨਾ ਮੈਂ ਲਾਈਆਂ, ਨਾ ਉਸ ਲਾਈਆਂ,
ਦੋਸ਼ ਕਿਦ੍ਹੇ ਸਿਰ ਦੇਈਏ?
ਪਰ ਹੁਣ ਉਹ ਅਸਾਡੇ ਵਿਚੋਂ,
ਕਰਦੈ ਤੋੜ-ਵਿਛੋੜੀ।

੧੮—੫—੩੦

ਆ, ਵੇ ਪ੍ਰੇਮ-ਪੱਤ੍ਰ ਮਾਹੀਏ ਦੇ,
ਤੈਂ ਛਾਤੀ ਨਾਲ ਲਾਵਾਂ।
ਤੈਂ ਛਾਤੀ ਨਾਲ ਲਾਵਾਂ, ਅੜਿਆ!
ਦਿਲ ਦੀ ਅੱਗ ਬੁਝਾਵਾਂ।
ਮੇਰੇ ਦਿਲ ਵਿਚ ਕੇਈ ਆਵਣ,
ਮਾਹੀਏ ਦੇ ਦਿਲ ਕੀ ਏ?
ਪੜ੍ਹ ਤੈਨੂੰ ਧਰਵਾਸ ਹੋਏ ਕੁਛ,
ਦਿਲ ਦੇ ਭਰਮ ਮਿਟਾਵਾਂ।

੧੨—੫—੩੦

ਵੇ ਚੰਦਾ! ਮੇਰੇ ਚੰਦ ਨਾਲੋਂ,
ਕੀ ਵਾਧਾ ਵਿਚ ਤੇਰੇ?
ਚੰਦ ਜਾਣ ਕੇ ਤੈਂ ਵੱਲ ਤੱਕਾਂ,
ਨੈਣ ਨਾ ਮੰਨਦੇ ਮੇਰੇ।
ਮਿਲਜਾਹੁਸਨਨਇਕਰਸਮਿਲਜਾ,
ਇਹ ਥੁੜ ਤੈਂ ਵਿਚ ਭਾਰੀ।
ਵਧਣ ਘਟਣਵਿਚਨਿਤਰਹਿੰਦਾਏਂ,
ਜਾਨ ਪਈ ਵਿਚ ਘੇਰੇ।

੨੦—੫—੩੦

ਨਹੀਂ ਸੀ ਠੀਕ ਵਿਛੋੜਾ ਪਾਉਣਾ,
ਪ੍ਰੀਤ ਲਗਾ ਕੇ, ਚਾਈਂ।
ਫੇਰ ਮਿਲਣ ਦੀ ਆਸ ਨਾ ਹੁੰਦੀ,
ਜਾਂਦੀ ਜਾਨ ਅਜਾਈਂ।
ਹੈ ਇਕ ਸ੍ਵਾਦ ਵਿਜੋਗ ਅੰਦਰ ਵੀ,
ਨਹੀਂ ਜੋ ਵਿਚ ਵਸਲ ਦੇ।
ਹੈ ਮਨਜ਼ੂਰ ਜੁਦਾਈ ਤੇਰੀ,
(ਪਰ) ਅਸਲੋਂ ਤੋੜ ਨਾ ਜਾਈਂ।

੨—੧—੩੧

ਜੇ ਨਾ ਮਿਲੇਂ, ਮਿਲੇਂ, ਮੁੱਖ ਮੋੜੇਂ,
ਸਹਿਕ ਸਹਿਕ ਮਰ ਜਾਵਾਂ।
ਜੇ ਹੱਸ ਬੋਲੇਂ ਲਾਲ ! ਇਕੇਰਾਂ;
ਜੀਵਨ ਪਦਵੀ ਪਾਵਾਂ।
ਪਹਿਲਾ ਸੀਸ ਕੱਟੇਂ ਉਸ ਥਾਏਂ,
ਹੋਰ ਜਿਸਮ 'ਚੋਂ ਨਿਕਲੇ।
ਉਹ ਵੀ ਲਾਲ ਪਿਆਰੇ ! ਤੇਰੀ,
ਹੱਸ ਹੱਸ ਭੇਟ ਖੜ੍ਹਾਵਾਂ।

੧੦ ੪–੩੧

ਤਾਂਘਮਿਲਣਦੀਹਰਦਮਰਹਿੰਦੀ,
ਕਦ ਵੇਖਾਂ ਮੁੱਖ ਤੇਰਾ।
ਮਾਨ, ਅਰਮਾਨ, ਗਏਦੋਦਿਲ'ਚੋਂ,
ਡੋਲ ਖਲਾ ਮਨ ਮੇਰਾ।
ਯਾਦ ਤੇਰੀ ਨਿੰਮ੍ਹੀਂ ਜੇਹੀ ਫ਼ੋਟੋ,
ਨੈਣਾਂ ਦੇ ਵਿਚ ਵਸਦੀ।
ਭੁੱਲੀਆਂ ਗਲੀਆਂ ਵੱਲ ਕਦੇ ਤਾਂ,
ਪਾ, ਸੱਜਣਾ ! ਹੁਣ ਫੇਰਾ।

੨੧–੪–੩੧

# ਗਿ: ਸੋਹਣ ਸਿੰਘ ਜੀ 'ਸੀਤਲ'

"ਸਿਖ ਹਿਸਟੋਰੀਅਨ"

## ਰਚਿਤ ਪੁਸਤਕਾਂ (ਗੁਰਮੁਖੀ ਤੇ ਉਰਦੂ)

**੧. ਸੀਤਲ ਕਿਰਣਾਂ**-(ਢਾਡੀ ਵਾਰਾਂ ਨੰ: ੧)ਇਸ ਵਿਚ ਢੱਡ ਸਾਰੰਗੀ ਨਾਲ ਗਾਉਣ ਵਲੇ ਚਾਰ ਪ੍ਰਸੰਗ ਹਨ:-(੧) ਸਾਕਾ ਸ਼ਹੀਦ ਗੰਜ ਮੀਰਮੰਨੂੰ ਦੇ ਜ਼ੁਲਮ ਤੇ ਸਿੰਘਣੀਆਂ ਦੇ ਸਿਦਕ, (੨) ਸ਼ਹੀਦੀ ਸ੍ਰੀ ਤਾਰੂ ਸਿੰਘ ਜੀ, (੩) ਬਾਲਾ ਪ੍ਰੀਤਮ ਦੀਆਂ ਪ੍ਰੇਮ ਜਿੰਤਾਂ, ਪੰਡਤ ਸ਼ਿਵਦੱਤ ਦਾ ਪ੍ਰੇਮ ਤੇ ਰਾਜਾ ਫ਼ਤਿਹ ਚੰਦ ਮੈਣੀ ਦਾ ਉਧਾਰ, (੪) ਸਾਕਾ ਗੱਡੀ ਪੰਜਾ ਸਾਹਿਬ, ਸ਼ਹੀਦੀ ਸ: ਕਰਮ ਸਿੰਘ ਜੀ ਤੇ ਸ: ਪ੍ਰਤਾਪ ਸਿੰਘ ਜੀ । ਇਸ ਪੁਸਤਕ ਵਿਚ ਪਉੜੀਆਂ ਦੇ ਨਾਲ ਨਾਲ ਖੋਜ ਭਰਿਆ ਲੈਕਚਰ ਭੀ ਦਰਜ ਹੈ । ਪ੍ਰਸੰਗ ਗੁਰਮਤ ਤੇ ਸਿੱਖ ਇਤਿਹਾਸ ਅਨੁਸਾਰ ਲਿਖੇ ਗਏ ਹਨ ।

ਇਸ ਤੋਂ ਇਲਾਵਾ ਚਾਰ ਫੁਟਕਲ ਤਰਜ਼ਾਂ ਭੀ ਹਨ:-(੧)ਪ੍ਰਿਥਮ ਭਗਉਤੀ ਨੂੰ ਨਿਮਸ਼ਕਾਰ ਜੀ,(੨)ਓ ਉਠ ਜਾਗ ਮੁਸਾਫਰ ਪਿਆਰ, (੩) ਬਾਕੀ ਨਹੀਂ ਨਾਮ ਨਿਸ਼ਾਨ ਰਿਹਾ, (੪)ਏਥੇ ਬੈਠ ਕਿਸ ਨਹੀਂ ਰਹਿਣਾ-ਗੱਡੀ । ਉਰਦੂ, ਹਿੰਦੀ ਗੁਰਮੁਖੀ।ਜਿਲਦ ਵਧੀਆ ਮੁਲ੧।।)

**੨. ਸੀਤਲ ਸੁਨੇਹੇ**-(ਢਾਡੀ ਵਾਰਾਂ ਨੰ: ੨) ਇਸ ਵਿਚ ਚਾਰ ਪ੍ਰਸੰਗ-(੧)ਸਾਕਾ ਸਰਹਿੰਦ,ਸ਼ਹੀਦੀ ਸਾਹਿਬ ਜ਼ੋਰਾਵਰ ਸਿੰਘ ਤੇ ਸਾਹਿਬ ਫ਼ਤਿਹ ਸਿੰਘ ਜੀ, (੨) ਬਾਬਾ ਬੰਦਾ ਸਿੰਘ ਜੀ ਬਹਾਦਰ ਦੀ ਸਰਹਿੰਦ ਉਤੇ ਫ਼ਤਿਹ ਤੇ ਸੂਬਾ ਵਜ਼ੀਰ ਖ਼ਾਨ ਦੀ ਮੌਤ, (੩) ਸ਼ਹੀਦੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, (੪) ਅਹਿਮਦ ਸ਼ਾਹ ਅਬਦਾਲੀ ਦਾ ਆਖ਼ਰੀ ਹੱਲਾ ਤੇ ਸਿੰਘਾਂ ਨੇ ਦੰਡਾਂ ਛੁਡਾਣੀਆ ' ਸੱਤ ਤਰਜ਼ਾਂ ਹਨ: (੧) ਹੋਲੀਆਂ, (੨) ਬੰਦਿਆ ਦੁਨੀਆਂ ਵਿ

(ਅ)
ਆਵੇ, (੩) ਵੱਲ ਕਈ ਜਹਾਨੋਂ ਹੱਥ ਝਾੜਕੇ, (੪) ਝੂਠਾ, (੫)ਇਹ ਜਗਤ ਮੁਸਾਫ਼ਰ ਖਾਨਾ ਹੈ, (੬) ਗੱਡੀ ਨਨਕਾਣਾ ਸਾਹਿਬ ਨੰ: ੧, (੭) ਰੱਬ ਦਿਆਂ ਬੰਦਿਆਂ ਨੂੰ ਰੱਬ ਜਾਣੀਏਂ। ਮੁਲ ੧।।)

**੩. ਸੀਤਲ ਹੰਝੂ**—(ਢਾਡੀ ਵਾਰਾਂ ਨੰ: ੩) ਇਸ ਵਿਚ ਪ੍ਰਸੰਗ (੧) ਵਲੀ ਕੰਧਾਰੀ, ਸ੍ਰੀ ਗੁਰੂ ਨਾਨਕ ਦੇਵ ਦੇ ਚਰਨਾਂ ਵਿਚ, (੨) ਸ਼ਹੀਦੀ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ, (੩) ਬੰਦੀ ਛੋੜ ਗੁਰੂ ਹਰਿਗੋਬਿੰਦ ਸਾਹਿਬ ਜੀ ਤੇ ਚੰਦੂ ਦੀ ਮੌਤ, (੪) ਸੈਦਖ਼ਾਨ ਜਰਨੈਲ ਸ੍ਰੀ ਕਲਗੀਧਰ ਜੀ ਦੇ ਚਰਨਾਂ ਵਿਚ, (੫) ਗੱਡੀ ਮਾਤਲੋਕ, (੬) ਝੋਕ, ਹੀਰਾ ਜਨਮ ਗੁਆਵੀਂ ਨਾ। ਕਾਗਜ਼, ਛਪਾਈ ਜਿਲਦ ਵਧੀਆ। ਮੁਲ ੧।।)

**੪. ਸੀਤਲ ਹੁਲਾਰੇ**—(ਢਾਡੀ ਵਾਰਾਂ ਨੰ: ੪)ਪ੍ਰਸੰਗ ਇਹ ਹਨ:-(੧) ਨਿਰੰਕਾਰੀ ਗੁਰੂ ਨਾਨਕ ਦੇਵ ਜੀ ਦੀ ਰੁਹਲ ਖੰਡ ਯਾਤਰਾ (੨), ਪਿਆਰੇ ਦਾ ਪਿਆਰਾ, (੩) ਸੇਠ ਨਾਹਰੂ ਮੱਲ ਦਾ ਪਾਰ ਉਤਾਰਾ, (੪) ਸ਼ਹੀਦੀ ਸ੍ਰੀ ਮਹਾਂ ਸਿੰਘ ਜੀ, ਜੰਗ ਮੁਕਤਸਰ ਤੇ ਟੁਟਾ ਗੰਢਾ, ੫)ਗੱਡੀ ਇਹ ਜੱਗ ਢਲਦਾ ਪ੍ਰਛਾਵਾਂ।(੬)ਬੰਦਗੀ ਤੇ ਬੰਦਾ (੭), ਰੌਲਾ ਬੰਦ। ਕਾਗਜ਼ ਛਪਾਈ ਤੇ ਜਿਲਦ ਖ਼ੂਬਸੂਰਤ ਮੁਲ ੧।।)

**੫. ਸੀਤਲ ਤਰੰਗਾਂ**—(ਢਾਡੀ ਵਾਰਾਂ ਨੰ: ੫)ਪ੍ਰਸੰਗ ਇਹ ਹਨ:-(੧) ਸ਼ਹੀਦੀ ਬਾਬਾ ਦੀਪ ਸਿੰਘ ਜੀ,ਸ਼ਹੀਦੀ ਸ:ਸੁਬੇਗ ਸਿੰਘ ਜੀ ਤੇ ਸ: ਸ਼ਾਹਬਾਜ਼ ਸਿੰਘ ਜੀ, ੩) ਜੰਗ ਜਮਰੌਦ ਤੇ ਸ਼ਹੀਦੀ ਸ: ਹਰੀ ਸਿੰਘ ਜੀ ਨਲੂਆ, (੪) ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੌਲਤ ਖ਼ਾਂ ਨਾਲ ਨਮਾਜ਼ ਪੜ੍ਹਨੀ, (੫) ਗੱਡੀ ਭਰ ਕੇ ਸੁਰਗ ਨੂੰ ਨੂੰ ਤੋਰੀ, (੬) ਗੱਡੀ ਨਨਕਾਣਾ ਸਾਹਿਬ ਨੰਬਰ ਦੋ ਤੇ ਤਿੰਨ। ਕਾਗਜ਼ ਛਪਾਈ ਜਿਲਦ ਮਨਮੋਹਣੇ ਹਨ। ਮੁਲ ੧।।)

**੬. ਸੀਤਲ ਪ੍ਰਸੰਗ**—(ਢਾਡੀ ਵਾਰਾਂ ਨੰ: ੬) ਇਸ ਵਿਚ ਬਿਲਕੁਲ ਨਵੇਂ ਲਿਖੇ ਚਾਰ ਪਰਸੰਗ ਸਮੇਤ ਲੈਕਚਰ ਦੇ ਹਨ। (੧) ਭੰਗਾਣੀ ਯੁਧ, ਦਸਮੇਸ਼ ਗੁਰੂ ਜੀ ਦੀ ਪਹਾੜੀ ਰਾਜਿਆਂ ਨਾਲ ਸਭ ਤੋਂ ਪਹਿਲੀ ਲੜਾਈ। (੨) ਸ਼ਹੀਦੀ ਬਾਬਾ ਬੰਦਾ ਸਿੰਘ ਜੀ। (੩) ਵਾਰ ਬੀਬੀ ਸਾਹਿਬ ਕੌਰ ਪਟਿਆਲਾ। (੪) ਚਲੋ ਨਨਕਾਣੇ। (੫) ਸਿੰਘਾ ਸਿਰ ਭੇਟਾ ਕਰ ਦੇ ਖ਼ਾਤਰ ਨਨਕਾਣੇ ਦੀ। ਗੁਰਮੁਖੀ ਤੇ ਉਰਦੂ। ਸੁੰਦਰ ਜਿਲਦ, ਮੁਲ ੧।)

**੭. ਸੀਤਲ ਪਰਕਾਸ਼**—(ਢਾਡੀ ਵਾਰਾਂ ਨੰ: ੭) ਇਸ ਵਿਚ ਨਵੇਂ ਲਿਖੇ ਚਾਰ ਪਰਸੰਗ ਹਨ, ਜੋ ਅਜੇ ਸਟੇਜ 'ਤੇ ਵੀ ਨਹੀਂ ਕਹੇ ਗਏ।(੧) ਸ਼ਹੀਦੀ ਵੱਡੇ ਸਾਹਿਬਜ਼ਾਦੇ ਸਾਹਿਬ ਅਜੀਤ ਸਿੰਘ ਜੀ ਤੇ ਜੁਝਾਰ ਸਿੰਘ ਜੀ। (੨) ਸਿੰਘਾਂ ਦੀ ਮੁਲਤਾਨ 'ਤੇ ਫ਼ਤਹਿ ਤੇ ਨਵਾਬ ਮੁਜ਼ੱਫਰ ਖ਼ਾਂ ਦਾ ਮਰਨਾ। (੩) ਸ਼ਹੀਦੀ ਅਕਾਲੀ ਫੂਲਾ ਸਿੰਘ ਜੀ। (੪) ਕਸੂਰ ਨੂੰ ਫ਼ਤਹਿ ਕਰਕੇ ਸਿੱਖ ਰਾਜ ਨਾਲ ਮਿਲਾਉਣਾ। ਛਪਾਈ ਤੇ ਜਿਲਦ ਵਧੀਆ, ਮੁਲ ੧॥)

**੮. ਸੀਤਲ ਤਰਾਨੇ**—(ਢਾਡੀ ਵਾਰਾਂ ਨੰ: ੮) ਬਿਲਕੁਲ ਨਵੇਂ ਪਰਸੰਗ ਛਪਕੇ ਆ ਰਹੇ ਹਨ। ਕਾਗਜ਼ ਜਿਲਦ ਛਪਾਈ ਵਧੀਆ, ਮੁਲ ੧॥)

**੯. ਵਹਿੰਦੇ ਹੰਝੂ**- ਇਸ ਵਿਚ ਬਹੁਤ ਸਾਰੀਆਂ ਧਾਰਮਕ, ਸਾਹਿਤਕ, ਭਾਈਚਾਰਕ, ਪੋਲੀਟੀਕਲ ਤੇ ਸ਼ਿੰਗਾਰ ਰਸ ਦੀਆਂ ਕਵਿਤਾਵਾਂ ਹਨ। ਇਹ ਕਵਿਤਾਵਾਂ ਏਨੀਆਂ ਪਰਸਿੱਧ ਹੋਈਆਂ ਹਨ, ਕਿ ਹਰ ਸਾਲ ਹਜ਼ਾਰਾਂ ਕਾਪੀਆਂ ਲਗ ਜਾਂਦੀਆਂ ਹਨ। ਕਾਗਜ਼, ਛਪਾਈ ਜਿਲਦ ਮਨਮੋਹਣੀ ਹੈ, ਮੁਲ ੧॥)

**੧੦. ਸਜਰੇ ਹੰਝੂ**—ਇਹ ਪੁਸਤਕ 'ਵਹਿੰਦੇ ਹੰਝੂ' ਦਾ ਦੂਸਰਾ ਹਿੱਸਾ ਹੈ, ਤੇ ਓਸੇ ਤਰ੍ਹਾਂ ਦੀਆਂ ਨਵੀਆਂ ਲਿਖੀਆਂ ਧਾਰਮਕ,

(ਸ)
ਸਾਹਿਤਕ, ਪੋਲੀਟੀਕਲ ਤੇ ਸ਼ਿੰਗਾਰ ਰਸ ਦੀਆਂ ਤੜਫਾ ਦੇਣ ਵਾਲੀਆਂ ਕਵਿਤਾਵਾਂ ਹਨ। ਕਾਗਜ਼ ਛਪਾਈ, ਜਿਲਦ ਵਧੀਆ, ਮੁੱਲ ੧॥)

**੧੧. ਦਿਲ ਦਰਿਆ**—ਇਸ ਵਿਚ ਸ਼ਿੰਗਾਰ ਰਸ ਤੇ ਪੁਲੀਟੀਕਲ ਕਵਿਤਾਵਾਂ ਤੇ ਗੀਤ ਹਨ, ਮੁਲ ੧॥)

**੧੨. ਜਾਗਦੇ ਸੁਫਨੇ**—ਇਹ ਭਾਈਚਾਰਕ ਸੁਧਾਰ ਦੀਆਂ ਤੇ ਸ਼ਿੰਗਾਰ ਰਸ ਭਰਪੂਰ ਸਾਹਿਤਕ ੯ ਕਹਾਣੀਆਂ ਹਨ। (੧) ਪ੍ਰੇਮ-ਪੂਜਾ, (੨) ਵਿਲਕਣੀ, (੩) ਗੁਝੀ ਭਾਂਹ, (੪) ਵੈਰੀ ਪੁਤਰ, (੫) ਜਨਮ-ਸੰਜੋਗ, (੬) ਮਾਈ ਮੋਹੀ, (੭) ਦੋ ਭੈਣਾਂ, (੮) ਬੁੱਤ ਘਾੜਾ, ਤੇ (੯) ਸ਼ਰਤ। ਕਾਗਜ਼ ਛਪਾਈ ਤੇ ਜਿਲਦ ਵੇਖਣ ਲਾਇਕ, ਮੁਲ ੧॥)

**੧੩. ਮੁੱਲ ਦਾ ਮਾਸ**—ਨਵੇਂ ਢੰਗ ਦਾ ਲਿਖਿਆ ਹੋਇਆ, ਤੜਫਾ ਦੇਣ ਵਾਲਾ ਸਮਾਜ ਸੁਧਾਰ ਦਾ ਨਾਵਲ ਹੈ। ਕਹਾਣੀ ਅਛੋਹ, ਖ਼ਿਆਲ ਸੱਜਰੇ, ਬੋਲੀ ਭਾਵ ਪੂਰਤ ਤੇ ਪਾਤਰ ਚੋਣ ਬੜੀ ਢੁਕਵੀਂ ਹੈ ਮੁਲ ੩)

**੧੪. ਪੰਜਾਬ ਦਾ ਉਜਾੜਾ**—ਇਸ ਵਿਚ ਕਾਂਗ੍ਰਸ ਤੇ ਮੁਸਲਮ ਲੀਗ ਦੇ ਜਨਮ ਤੋਂ ਲੈ ਕੇ ਪੰਜਾਬ ਤੇ ਹਿੰਦੁਸਤਾਨ ਦੇ ਵੰਡੇ ਜਾਣ ਤਕ ਦੇ ਪੂਰੇ ਹਾਲ ਹਨ। ਕਿਵੇਂ ਪਾਕਿਸਤਾਨ ਦੇ ਜਨਮ ਦਾ ਸਦਕਾ ਸ ਰੇ ਦੇਸ ਵਿਚ ਖ਼ੂਨ ਦੀਆਂ ਨਦੀਆਂ ਵਗੀਆਂ, ਅਰਬਾਂ ਰੁਪਏ ਦਾ ਮਾਲ ਲੁਟਿਆ ਤੇ ਸਾੜਿਆ ਗਿਆ, ਹਜ਼ਾਰਾਂ ਘਰ ਸਾੜੇ ਗਏ, ਲੱਖਾਂ ਨਿਰਦਸ਼ ਆਦਮੀ ਮਾਰੇ ਗਏ, ਹਜ਼ਾਰਾਂ ਦੇਵੀਆਂ ਧੱਕੇ ਨਾਲ ਉਧਾਲੀਆਂ ਗਈਆਂ ਤੇ ਅਜ ਤਕ ਲੱਖਾਂ ਆਦਮੀ ਬੇ-ਘਰ ਤੇ ਭੁਖੇ ਇਸ ਆਜ਼ਾਦ ਦੇਸ਼ ਵਿਚ ਭਟਕਦੇ ਫਿਰਦੇ ਹਨ। ਇਹ ਸਭ ਕੁਝ ਬੜੀ ਪੁਰ ਦਰਦ ਬੋਲੀ ਵਿਚ ਲਿਖਿਆ ਗਿਆ ਹੈ। ਇਸ ਵਿਚ ਬਹੁਤ ਸਾਰੀਆਂ ਤੜਫਾ ਦੇਣ ਵਾਲੀਆਂ ਕਵਿਤਾਵਾਂ ਵੀ ਹਨ, ਮੁਲ ੪

# ਸ਼ਿੱਖਰਾਜ ਕਿਵੇਂ ਗਿਆ ?

ਇਹ ਉਹ ਪੁਸਤਕ ਹੈ, ਜਿਸ ਦਾ ਪ੍ਰਸੰਗ ਤੁਸਾਂ ਗਿਆਨੀ ਸੋਹਣ ਸਿੰਘ ਜੀ 'ਸੀਤਲ' ਪਾਸੋਂ ਕਈ ਵਾਰ ਸਟੇਜ ਤੇ ਸੁਣਿਆ ਹੋਵੇਗਾ। ਇਸ ਵਿਚ ਰਸ-ਭਰੀ ਛੰਦਾ-ਬੰਦੀ ਦਿਲ ਖਿਚਵੀਆਂ ਕਵਿਤਾਵਾਂ ਤੇ ਖੋਜ ਭਰਿਆ ਇਤਿਹਾਸਕ ਲੈਕਚਰ ਹੈ। ਸ਼ੇਰੇ-ਪੰਜਾਬ ਦੇ ਸੁਰਗਵਾਸ ਹੋਣ ਪਿਛੋਂ ਕੌਮੀ-ਗਦਾਰਾਂ ਨੇ ਕਿਵੇਂ ਆਪ ਜੀ ਦੀ ਬੰਸ ਦਾ ਖ਼ਾਤਮਾ ਕੀਤਾ ? ਬੜੇ ਸੋਹਣੇ ਢੰਗ ਨਾਲ ਦਸਿਆ ਗਿਆ ਗਿਆ ਹੈ। ਮਹਾਰਾਜਾ ਖੜਕ ਸਿੰਘ, ਕੰਵਰ ਨੌ-ਨਿਹਾਲ ਸਿੰਘ, ਮਹਾਰਾਜਾ ਸ਼ੇਰ ਸਿੰਘ, ਮਹਾਰਾਣੀ ਚੰਦ ਕੌਰ, ਸ਼ਾਹਜ਼ਾਦਾ ਕਸ਼ਮੀਰਾ ਸਿੰਘ, ਸ਼ਾਹਜ਼ਾਦਾ ਪਸ਼ੌਰਾ ਸਿੰਘ, ਸਰਦਾਰ ਜਵਾਹਰ ਸਿੰਘ ਕਿਵੇਂ ਕਤਲ ਕੀਤੇ ਗਏ ? ਡੋਗਰਾ ਧਿਆਨ ਸਿੰਘ, ਹੀਰਾ ਸਿੰਘ, ਸੁਚੇਤ ਸਿੰਘ, ਪੰਡਤ ਜਲ੍ਹਾ ਤੇ ਸੰਧਾਵਾਲੀਏ ਸਰਦਾਰ ਕਿਵੇਂ ਮਾਰੇ ਗਏ ? ਸਤਲੁਜ ਦੀਆਂ ਲੜਾਈਆਂ, ਮੁਲਤਾਨ ਦੀ ਬਗਾਵਤ, ਚੇਲਿਆਂ ਵਾਲੀ ਦੇ ਪ੍ਰਸਿੱਧ ਸਿੱਖ-ਯੁੱਧ ਦਾ ਇਸ ਵਿਚ ਚੰਗੀ ਤਰ੍ਹਾਂ ਵਰਨਣ ਕੀਤਾ ਗਿਆ ਹੈ। ਕਿਸਤਰ੍ਹਾਂ ਨਾਬਾਲਗ ਮਹਾਰਾਜਾ ਦਲੀਪ ਸਿੰਘ ਦਾ ਰਾਜ ਗਿਆ ? ਇਹ ਸਭ ਹਾਲ ਇਸ ਗਰੰਥ ਵਿਚ ਹਨ। ਬੱਸ ਇਹ ਪੁਸਤਕ ਪੜ੍ਹ ਕੇ ਆਪ ਨੂੰ ਹੋਰ ਕਿਸੇ ਕਿਤਾਬ ਦੇ ਪੜ੍ਹਨ ਦੀ ਲੋੜ ਨਹੀਂ। ਕਾਗਜ਼ ਛਪਾਈ ਜਲਦ ਵਧੀਆ, ਸਫ਼ੇ ੩੧੦ ਉਰਦੂ ਗੁਰਮੁਖੀ, ਹਿੰਦੀ, ਮੁੱਲ ੪) ਏਜੰਟਾਂ ਨੂੰ ਖਾਸ ਕਮਸ਼ਨ ਦਿਤਾ ਜਾਵੇਗਾ।

ਮਿਲਨ ਦਾ ਪਤਾ—

## ਮਾਸਟਰ ਦੀ ਹੱਟੀ

ਬਜ਼ਾਰ ਗੁਰੂ ਰਾਮਦਾਸ ਨਿਵਾਸ, ਅੰਮ੍ਰਿਤਸਰ।

## ਗਿ: ਸੋਹਣ ਸਿੰਘ 'ਸੀਤਲ' ਰਚਿਤ ਪੁਸਤਕਾਂ

| | | |
|---|---|---|
| ੧. ਸੀਤਲ ਕਿਰਣਾਂ | (ਢਾਡੀ ਵਾਰਾਂ ਨੰ: ੧) | ੧॥) |
| ੨. ਸੀਤਰ ਸੁਨੇਹੇ | ( ,, ੨) | ੧॥) |
| ੩. ਸੀਤਲ ਹੰਝੂ | ( ,, ੩) | ੧॥) |
| ੪. ਸੀਤਲ ਹੁਲਾਰੇ | ( ,, ੪) | ੧॥) |
| ੫. ਸੀਤਲ ਤਰੰਗਾਂ | ( ,, ੫) | ੧॥) |
| ੬. ਸੀਤਲ ਪ੍ਰਸੰਗ | ( ,, ੬) | ੧॥) |
| ੭. ਸੀਤਲ ਪ੍ਰਕਾਸ਼ | ( ,, ੭) | ੧॥) |
| ੮. ਸੀਤਲ ਤਰਾਨੇ | (ਢਾਡੀ ਵਾਰਾਂ ਨੰ: ੮) | ੧॥) |
| ੯. ਵਹਿੰਦੇ ਹੰਝੂ | (ਕਵਿਤਾਵਾਂ) | ੧॥) |
| ੧੦. ਸਜਰੇ ਹੂ | (ਕਵਿਤਾਵਾਂ) | ੧॥) |
| ੧੧. ਦਿਲ ਦਰਿਆ | (ਕਵਿਤਾਵਾਂ ਤੇ ਗੀਤ) | ੧॥) |
| ੧੨. ਜਾਗਦੇ ਸੁਫਨੇ | (ਕਹਾਣੀਆਂ) | ੧॥) |
| ੧੩. ਮੁੱਲ ਦਾ ਮਾਸ | (ਨਾਵਲ) | ੩) |
| ੧੪. ਬਾਬਾ ਬੰਦਾ ਸਿੰਘ 'ਸ਼ਹੀਦ' | (ਬੰਦਾ ਬਹਾਦਰ) | ੨॥=) |
| ੧੫. ਸਿੱਖ ਰਾਜ ਕਿਵੇਂ ਗਿਆ? ੪) | ੧੬ ਪੰਜਾਬ ਦਾ ਉਜਾੜਾ | ੪) |
| ੧੭. ਦੁਖੀ ਮਾਂ-ਪੁੱਤ | (ਮ. ਦਲੀਪ ਸਿੰਘ ਤੇ ਮ. ਜਿੰਦਾਂ) | ੩॥=) |

## ਗਿਆਨੀ ਤ੍ਰਿਲੋਕ ਸਿੰਘ ਜੀ ਰਚਿਤ ਪੁਸਤਕਾਂ

| | | |
|---|---|---|
| ੧੮. ਜਗ ਮਗ ਜੋਤ | ਰਸੀਲੀਆਂ ਕਵਿਤਾਵਾਂ | ੧॥) |
| ੧੯. ਸਿਦਕੀ ਭੌਰੇ | ( ,, ,, ) | ੧॥) |
| ੨੦. ਦੋ ਕਿਨਾਰੇ | (ਕਹਾਣੀਆਂ) ਦੇਵਿੰਦ੍ਰ ਐਮ. ਏ. | ੧॥) |
| ੨੧. ਮਹਿਕਦੇ ਫੁਲ | (ਕਵਿਤਾਵਾਂ) ਨਥਾ ਸਿੰਘ ਭੌਰ | ੧॥) |
| ੨੨. ਨਵੇਂ ਨਿਸ਼ਾਨੇ | ਨਵਾਂ ਐਡੀਸ਼ਨ 'ਤੀਰ' ਜੀ | ੩) |
| ੨੩. ਅਨਿਆਲੇ ਤੀਰ | ,, ,, ,, | ੩) |

**ਮਿਲਨ ਦਾ ਪਤਾ—ਮਾਸਟਰ ਦੀ ਹੱਟੀ**

ਬਜ਼ਾਰ ਗੁਰੂ ਰਾਮਦਾਸ ਨਿਵਾਸ, ਅੰਮ੍ਰਿਤਸਰ

ਤੋਂ ਆਪ ਅੰਦਰ ਕੁਰਬਾਨੀ ਪੰਥ ਪਿਆਰ ਤੇ ਦੇਸ਼ ਪਿਆਰ ਜਾਗ ਉਠੇਗਾ। ਇਹ ਪੁਸਤਕਾਂ ਆਪ ਦੇ ਪਰਵਾਰ ਵਿਚ ਬੁਢਾ, ਬਾਲ, ਇਸਤ੍ਰੀ ਮਰਦ ਹਰ ਇਕ ਪੜ੍ਹਕੇ ਪ੍ਰਸੰਨ ਹੋਵੇਗਾ। ਕਾਗਜ਼ ਦੀ ਤੰਗੀ ਕਰਕੇ ਪੁਸਤਕ ਥੋੜੀ ਗਿਣਤੀ ਵਿਚ ਹੀ ਛਪੀ ਹੈ ਅਜ ਹੀ ਚਿਠੀ ਲਿਖਕੇ ਮੰਗਾ ਲਵੋ ਤਾਕਿ ਦੂਜੀ ਐਡੀਸ਼ਨ ਦਾ ਉਡੀਕਣੀ ਪਵੇ। ਮੁਲ ੧॥) ਵਧੀਆ ੨)

# ਦੋ ਕਿਨਾਰੇ

ਜ਼ਿੰਦਗੀ ਵਹਿਣ ਬਣਕੇ ਵਹਿ ਰਹੀ ਹੈ ਇਸ ਦੇ ਦੋ ਕਿਨਾਰੇ ਹਨ। ਇਸਤਰੀ ਤੇ ਮਰਦ ਦੋਵੇਂ ਕਿਤਨੇ ਸੋਹਣੇ ਹਨ ਕਿਤਨੇ ਕੁਦਰਤੀ ਹਨ ਨੇੜੇ ਨੇੜੇ ਹੁੰਦਿਆਂ ਵੀ ਇਕ ਦੂਜੇ ਤੋਂ ਕਿਤਨੇ ਦੂਰ ਹਨ? ਇਹ ਆਪ ਨੂੰ ਦੋ ਕਿਨਾਰੇ ਪੁਸਤਕ ਪੜ੍ਹਨ ਤੋਂ ਪਤਾ ਲਗੇਗਾ। ਇਹ ਮੌਲਿਕ ਕਹਾਣੀਆਂ ਦਾ ਸੰਗ੍ਰਹਿ ਪ੍ਰਸਿਧ ਕਹਾਣੀ ਲੇਖਕ ਰਵਿੰਦਰ ਐਮ. ਏ. ਦੀ ਲਿਖਤ ਹੈ ਲਿਖਾਰੀ ਦੀ ਸਫ਼ਲਤਾ ਤੇ ਕਲਾਕਾਰੀ ਨੂੰ ਵਿਦਵਾਨ ਹਦੋਂ ਵਧ ਸਲਾਹ ਚੁਕੇ ਹਨ। ਦੋ ਕਿਨਾਰੇ ਦੀ ਹਰ ਇਕ ਕਹਾਣੀ ਕਲਾ ਵਿਚ ਪੂਰਨ ਤੇ ਰਸ ਨਾਲ ਭਰਪੂਰ ਹੈ ਵਾਧੇ ਵਾਲੀ ਗਲ ਇਹ ਕਿ ਹਰ ਕਹਾਣੀ ਤੁਹਾਨੂੰ ਆਪਣੀ ਕਹਾਣੀ ਜਾਪੇਗੀ। ਮੰਗਾਕੇ ਪੜ੍ਹੋ ਮੁਲ ੧॥) ਵਧੀਆ ੨॥) ਜਿਲਦ ਸੋਹਣੀ ਅੰਗੀਵਾਰ।

